

ਸੁੱਚ, ਸੋਧ, ਸੁੱਖ-ਸਮ੍ਰਿਧੀ ਦਾ ਪ੍ਰਤੀਕ ਨਾਮਧਾਰੀ ਗੜਵਾ
ਸਟੀਲ ਦਾ ਬਣਿਆ ਇਹ ਮਾਡਲ
ਸ੍ਰੀ ਭੈਣੀ ਸਾਹਿਬ ਦੇ ਨਵ-ਨਿਰਮਾਣ ਦਾ ਵੀ ਪ੍ਰਤੀਕ ਹੈ।



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਵਚਨ ਕਰਦੇ ਹੋਏ।

ਮੇਲੇ [illegible] ਜੀ ਦੇ ਸ੍ਰੀ ਮਹਿਲ ਪੂਜਯ ਮਾਤਾ [illegible] ਦੀ ਸੇਵਾ ਕਰਦੇ ਹੋਏ।

ੴ ਸਤਿਗੁਰੂ ਰਾਮ ਸਿੰਘ ਜੀ ਸਹਾਇ॥

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਦਿਵਸ ਦੀ

# ਲੱਖ-ਲੱਖ ਵਧਾਈ



# CONGRATULATIONS

**ON BLISSFUL AUSPICIOUS PARKASH DIWAS OF :**

## H.H. SHRI SATGURU JAGJIT SINGH JEE

**FROM :**

**SURJEET SINGH JEET**

**H.H. Shri Satguru Jagjit Singh Ji Library**

**36 Margery Park Road, Forest Gate, London E7 9JY**

ਵੱਲੋਂ :

**ਸੁਰਜੀਤ ਸਿੰਘ ਜੀਤ**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਲਾਇਬ੍ਰੇਰੀ ਤੇ ਸੱਚ ਸੈਂਟਰ (ਯੂ.ਕੇ.)

# ਵਰਿਆਮ

ਨਵੰਬਰ-੨੦੦੩

ਜਿਲਦ-੨੯

ਅੰਕ-੧

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'



| ਦਫਤਰ ਦਾ ਪਤਾ: | Office Address : |
| --- | --- |
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-ਦਫਤਰ : ੨੨੨੨੫੪੩ | Ph. : 2222543 (O) |
| ਘਰ : ੨੪੫੬੨੮੯ | 2456289 (R) |



**ਵਰਿਆਮ ਦੇ ਦਰ**

| | |
| --- | --- |
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੬੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ ਅਮਰੀਕੀ ਹਵਾਈ ਡਾਕ ਰਾਹੀਂ |

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।


## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ


ਨਾਨਕ ਦਾ ਰੱਬ/ਨਿਰੰਕਾਰੀ
— *ਗਿ: ਗੁਰਮੁਖ ਸਿੰਘ ਮੁਸਾਫਰ* ---------- ੪

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
— *ਦਲੀਪ ਸਿੰਘ ਨਾਮਧਾਰੀ* ---------- ੫

ਮੇਰਾ ਸਹੁ ਜਾਗੈ, ਹਉ ਨਿਸਿ ਭਰਿ ਸੋਵਾ
— *ਗੁਰਬਚਨ ਸਿੰਘ ਨਾਮਧਾਰੀ* ---------- ੮

ਦਰਸ਼ਨ ਮਾਹੀ ਦਾ— *ਪੂਰਨ ਸਿੰਘ ਨਿਰਾਲਾ* ---------- ੯

ਕੂਕਾ ਕਿਰਦਾਰ ਦੀ ਬੁਲੰਦੀ ਦੇ ਦਰਸ਼ਨ
— *ਸੁਵਰਨ ਸਿੰਘ ਵਿਰਕ* ---------- ੧੧

ਦੁਨੀਆਂ ਦਾ ਇਕ ਖੂਬਸੂਰਤ ਦੇਸ਼—ਥਾਈਲੈਂਡ ---------- ੧੭

ਓਟ ਭਰਾਵਾਂ ਦੀ— *ਮਾ. ਅਮਰੀਕ ਸਿੰਘ* ---------- ੨੦

ਰੁਬਾਈਆਂ— *ਨਵਰਾਹੀ ਘੁਗਿਆਣਵੀ* ---------- ੨੦

ਕਵਿਤਾ— *ਗੁਰਦਿਆਲ ਪ੍ਰੀਤ* ---------- ੨੧

ਮੁਰਗੀ ਦੇ ਅੰਡੇ ਜਿਤਨਾ ਵੱਡਾ ਦਾਣਾ— *ਤਾਲਸਤਾਏ* - ੨੩

ਮੇਲਾ ਸ੍ਰੀ ਭੈਣੀ ਸਾਹਿਬ— *ਬਲਦੇਵ ਮਾਧੋਪੁਰੀ* ---------- ੨੬

ਪੰਜ ਦਿਨ ਪਹਾੜ ਦੇ— *ਰਾਜਿੰਦਰ ਸਿੰਘ ਗੁਰੂਸਰ* ---------- ੨੯

ਬੁਸ਼ ਦੀ ਜੰਗ ਨੀਤੀ ਬੇਪਰਦ— *ਹਰਜਿੰਦਰ ਸਿੰਘ ਦੁਸਾਂਝ* --੪੩

ਖ਼ਬਰਨਾਮਾ ---------- ੪੫

ਪ੍ਰਤੀਕਿਰਿਆ ---------- ੫੧

ਸਹਾਇਤਾ ---------- ੫੨


*ਇਸ ਅੰਕ ਵਿਚਲੀਆਂ ਤਸਵੀਰਾਂ ਸੁਰਤਪਾਲ ਸਿੰਘ ਸ੍ਰੀ ਭੈਣੀ ਸਾਹਿਬ ਦੀਆਂ ਖਿਚੀਆਂ ਹੋਈਆਂ ਹਨ। ਤਸਵੀਰਾਂ ਦੀ ਸੈਟਿੰਗ ਸੁਖਵੰਤ ਸਿੰਘ ਆਰਟਿਸਟ ਨੇ ਕੀਤੀ ਹੈ।*

# ਆਓ ਨਾਨਕ ਨੂੰ ਲੱਭੀਏ

ਗੁਰੂ ਨਾਨਕ ਜੀ ਦੇ ਪ੍ਰਕਾਸ਼ ਨੂੰ ਸੂਰਜ ਦੇ ਪ੍ਰਕਾਸ਼ ਨਾਲ ਭਾਈ ਗੁਰਦਾਸ ਨੇ ਤਸ਼ਬੀਹ ਦਿੱਤੀ ਹੈ। ਇਹ ਵੀ ਕਿਹਾ ਹੈ ਕਿ ਜਿਸ ਇਲਾਹੀ ਪ੍ਰਕਾਸ਼ ਦੇ ਅਨੇਕਾਂ ਰੂਪ ਹਨ ਜਿਸ ਦਾ ਬ੍ਰਹਿਮੰਡ ਦੇ ਕਣ-ਕਣ ਵਿਚ ਨਿਵਾਸ ਹੈ ਉਸ ਪ੍ਰਕਾਸ਼ ਨੇ ਮਨੁੱਖ ਦਾ ਰੂਪ ਧਾਰ ਕੇ ਦਰਸ਼ਨ ਦਿੱਤਾ ਹੈ, "ਮਾਨਸ ਔਤਾਰ ਧਾਰ ਦਰਸ ਦਿਖਾਏ ਹੈ" ਉਹ ਪ੍ਰਕਾਸ਼ ਪ੍ਰਗਟ ਹੋ ਕੇ ਸੰਸਾਰ ਦਾ ਉਧਾਰ ਕਰਨ ਆਇਆ ਹੈ।

ਇਹ ਵੀ ਲਿਖਿਆ ਹੈ ਕਿ ਅਕਾਲ ਪੁਰਖ ਨੇ ਧਰਤੀ ਦੀ ਪੁਕਾਰ ਸੁਣ ਕੇ ਗੁਰੂ ਨਾਨਕ ਨੂੰ ਜੱਗ ਵਿਚ ਭੇਜਿਆ। ਭਾਈ ਨੰਦ ਲਾਲ ਜੀ ਆਖਦੇ ਹਨ ਕਿ ਨਾਰਾਇਣ ਗੁਰੂ ਨਾਨਕ ਦਾ ਰੂਪ ਧਾਰ ਕੇ ਆਇਆ—ਇਹ ਵੀ ਕਿਹਾ ਕਿ ਅਕਾਲ ਪੁਰਖ ਨੇ ਸਾਰਿਆਂ ਪੈਗੰਬਰਾਂ ਚੋਂ ਉਸ ਨੂੰ ਛਾਂਟ ਲਿਆ ਤੇ ਉਸ ਨੂੰ ਉੱਚੇ ਤੋਂ ਉੱਚੇ ਸਿੰਘਾਸਨ ਤੇ ਬਠਾਇਆ। ਸਿਫਤਾਂ ਨਾਲ ਭਰੇ ਕਥਨ ਵਿਚ ਇਕ ਥਾਂ ਇਹ ਵੀ ਕਿਹਾ ਹੈ ਜਿਸ 'ਨਾਨਕ' ਦੀ ਸਿਫਤ ਆਪ ਅਕਾਲ ਪੁਰਖ ਕਰਦਾ ਹੈ ਉਸ ਦੀ ਸਿਫਤ ਮੈਂ ਕੀ ਆਖਾਂ। ਡਾ. ਇਕਬਾਲ ਗੁਰੂ ਨਾਨਕ ਨੂੰ ਮਰਦ-ਏ-ਕਾਮਲ ਕਿਹਾ ਹੈ। ਬਹੁਤ ਸਾਰੀਆਂ ਹੋਰ ਉਦਾਹਰਨਾਂ ਹਨ ਵੱਡੇ ਵੱਡੇ ਸਿਆਣਿਆਂ ਦੇ ਕਥਨ ਹਨ।

ਗੱਲ ਕੀ ਗੁਰੂ ਨਾਨਕ ਦੇਵ ਜੀ ਦੀ ਸਿਫਤ ਸਾਲਾਹ ਵਿਚ ਗ੍ਰੰਥ ਲਿਖੇ ਗਏ ਹਨ ਅਤੇ ਲਿਖੇ ਜਾ ਰਹੇ ਹਨ। ਗੁਰੂ ਨਾਨਕ ਦੇਵ ਜੀ ਇਸ ਵੇਲੇ ਸਥਾਪਤ ਉੱਚ ਪੈਗੰਬਰ ਹਨ ਇਸ ਵਿਚ ਕੋਈ ਸ਼ੱਕ ਨਹੀਂ।

ਗੁਰੂ ਜੀ ਦੇ ਜੀਵਨ ਵਿਚ ਉਹਨਾਂ ਨੇ ਜੋ ਘਾਲ ਘਾਲੀ ਉਸ ਬਾਰੇ ਲਿਖਿਆ ਮਿਲਦਾ ਹੈ ਕਿ ਰੇਤ ਅੱਕ ਦਾ ਆਹਾਰ ਵੀ ਕੀਤਾ ਅਤੇ ਰੋੜਾਂ ਦੇ ਉੱਤੇ ਸੁੱਤੇ ਵੀ। ਉਹਨਾਂ ਨੂੰ ਭੂਤਨਾ ਅਤੇ ਬੇਤਾਲਾ ਵੀ ਕਿਹਾ ਗਿਆ। ਬਾਬਾ ਬੰਨੋਆਣਾ ਦਾ ਕਥਨ ਹੈ ਕਿ ਗੁਰੂ ਨਾਨਕ ਬਾਰੇ ਲਿਖਣਾ ਬਹੁਤ ਮੁਸ਼ਕਲ ਵੀ ਹੈ ਬਹੁਤ ਆਸਾਨ ਵੀ ਹੈ। ਅਸੀਂ ਵੀ ਜਦੋਂ ਦੀ ਹੋਸ਼ ਸੰਭਾਲੀ ਹੈ ਸਕੂਲਾਂ, ਕਾਲਜਾਂ ਦੇ ਇਮਤਿਹਾਨਾਂ ਵਿਚ ਗੁਰੂ ਨਾਨਕ ਬਾਰੇ ਮਜ਼ਮੂਨ ਆਉਂਦੇ ਹੀ ਰਹੇ ਹਨ। ਦਰਅਸਲ ਗੁਰੂ ਸਾਹਿਬ ਦੇ ਜੀਵਨ ਅਤੇ ਸਿਖਿਆ ਬਾਰੇ ਏਨੇ ਪਹਿਲੂ ਹਨ ਕਿ ਕਈ ਉਮਰਾਂ ਇਹਨਾਂ ਦੀ ਵਿਆਖਿਆ ਵਿਚ ਲੰਘ ਗਈਆਂ ਹਨ।

ਅਸੀਂ ਗੁਰੂ ਜੀ ਦੇ ਕਥਿਤ ਪੈਰੋਕਾਰ ਉਹਨਾਂ ਦੀ ਕੀਰਤੀ ਦਾ ਬਖਾਨ ਕਰਕੇ ਮਾਣ ਮਹਿਸੂਸ ਕਰਦੇ ਹਾਂ। ਜਦੋਂ ਸਜਨ ਠੱਗ, ਕੌਡਾ ਰਾਖਸ਼, ਵਲੀ ਕੰਧਾਰੀ ਮਲਕ ਭਾਗੋ ਦੀ ਗੱਲ ਕਰਦੇ ਹਾਂ ਤਾਂ ਸਮਝਦੇ ਹਾਂ ਕਿ ਉਹ ਕੋਈ ਬਾਹਰਲੀਆਂ ਹਸਤੀਆਂ ਸਨ ਜਿਨ੍ਹਾਂ ਨੂੰ ਗੁਰੂ ਜੀ ਨੇ ਸੁਧਾਰਿਆ। ਗਹੁ ਨਾਲ ਵੇਖੀਏ ਤਾਂ ਇਹ ਸਾਰੇ ਕਿਰਦਾਰ ਤਾਂ ਅਸੀਂ ਖੁਦ ਹਾਂ ਗੁਰੂ ਜੀ ਦੇ ਪੈਰੋਕਾਰ ਕਹਿਲਾਉਣ ਵਾਲੇ। ਉਹ 'ਕੂੜਿਆਰ', 'ਸਿਕਦਾਰ', 'ਸ਼ੀਂਹ' ਅਤੇ 'ਕੁੱਤੇ' ਸਾਡੇ ਆਪਣੇ ਹੀ ਕਿਰਦਾਰ ਹਨ।

ਅਸੀਂ ਗੁਰੂ ਨਾਨਕ ਦੇਵ ਜੀ ਨੂੰ ਉੱਚੇ ਤੋਂ ਉੱਚੇ ਸਿੰਘਾਸਨ ਤੇ ਤਾਂ ਬੈਠਾ ਲਿਆ ਹੈ ਤਾ ਕਿ ਸਾਡੀ ਹਰ ਮੰਗ ਉਹ ਪੂਰੀ ਕਰਨ। ਸਾਡੇ ਤੇ ਵਰਾਂ ਦੀ ਬਾਰਸ਼ ਕਰਨ, ਪਰ ਕਦੇ ਸੋਚਿਆਂ ਹੈ ਕਿ ਗੁਰੂ ਜੀ ਨੇ ਭਾਰੀ ਤਪੱਸਿਆ ਤੇ ਕਠਨ ਘਾਲਣਾ ਕਿਉਂ ਘਾਲੀ। ਕਿਉਂ ਉਹਨਾਂ ਬਾਬਰ ਦੀ ਚੱਕੀ ਪੀਸੀ ਕਿਉਂ ਉਹ ਦੇਸ਼ਾਂ ਦੇਸ਼ਾਂਤਰਾਂ 'ਚ ਘੁੰਮੇ ਅਤੇ ਵੱਖ ਵੱਖ ਲੋਕਾਂ ਨਾਲ ਗੱਲ-ਬਾਤ ਕੀਤੀ। ਜਿਹੜਾ ਸਿੱਕਾ ਜਗਤ ਵਿਚ ਗੁਰੂ ਨਾਨਕ ਨੇ ਚਲਾਇਆ ਉਹ ਸਾਥੋਂ ਗੁਆਚ ਗਿਆ ਹੈ। ਦੁਨੀਆ ਦੇ ਲੋਕ ਹੀ ਵੱਖ-ਵੱਖ ਵਰਗਾਂ ਵਿਚ ਨਹੀਂ ਵੰਡੇ ਹੋਏ ਖੁਦ ਗੁਰੂ ਨਾਨਕ ਦੇ ਵਾਰਸ ਕਹਾਉਣ ਵਾਲੇ ਸਿੱਖ ਵੀ ਆਪਸ ਵਿਚ ਦੁਸ਼ਮਣ-ਦੁਸ਼ਮਣ ਹਨ। ਬਾਂਸ ਦੀ ਅੱਗ ਵਾਂਗ ਸੜਦੇ ਹੋਏ। ਕਿਸੇ ਵੇਲੇ ਸਿੱਖਾਂ ਨੂੰ ਨਾਨਕ ਪੰਥੀ ਕਿਹਾ ਜਾਂਦਾ ਸੀ। ਕਈ ਥਾਵਾਂ ਤੇ ਹੁਣ ਵੀ ਕਿਹਾ ਜਾਂਦਾ ਹੈ। ਨਾਨਕ ਪੰਥ ਵਿਚ ਬਹੁਤ ਕੁਝ ਆਉਂਦਾ ਹੈ। ਅੰਮ੍ਰਿਤਧਾਰੀ, ਸਹਿਜਧਾਰੀ, ਨਾਮਧਾਰੀ, ਨਿਰੰਕਾਰੀ, ਪੰਜਾਬੀ ਸਿੰਧੀ ਇਰਾਕੀ, ਈਰਾਨੀ ਅਤੇ ਅਫਗਾਨਿਸਤਾਨੀ ਵੀ ਅਤੇ ਹੋਰ ਬਹੁਤ ਕੁਝ ਵੀ। ਜੇ ਅੱਜ ਕੋਈ ਸਾਂਝ ਦਾ ਬਿੰਦੂ ਲੱਭਣਾ ਹੋਵੇ ਜਿਥੇ ਸਾਰੇ ਇਕੱਠੇ ਹੋ ਸਕਦੇ ਹੋਣ ਤਾਂ ਉਹ ਨਾਨਕ ਨਾਮ ਹੀ ਹੈ। ਪਰ ਇਹ ਨਾਮ ਕਿਤੇ ਗੁਆਚ ਗਿਆ ਹੈ। ਅਸਾਂ ਨਾਨਕ ਦੇ ਧਰਮ ਵਿਚੋਂ ਨਾਨਕ ਨੂੰ ਹੀ ਮਨਫੀ ਕੀਤਾ ਹੋਇਆ ਹੈ। ਆਓ ਨਾਨਕ ਨੂੰ ਲਭੀਏ ਆਪਣੇ ਵਿਚੋਂ ਹੀ।

*—ਜਗਦੀਸ਼ ਸਿੰਘ*

# ਨਾਨਕ ਦਾ ਰੱਬ

—*ਗਿ: ਗੁਰਮੁਖ ਸਿੰਘ ਮੁਸਾਫਰ*

'ਇਕ ਨਾਮ ਏ ਖ਼ੁਦਾ ਦਾ, ਦੂਜਾ ਰਸੂਲ ਦਾ ਏ
ਮੰਨੇ ਰਸੂਲ ਨੂੰ ਤਾਂ, ਅੱਲਾ ਕਬੂਲਦਾ ਏ'
ਇਹ ਭਾਵ ਮੀਆਂ ਮਿੱਠੇ, ਤੇਰੇ ਅਸੂਲ ਦਾ ਏ
ਮੇਰਾ ਸਿਧਾਂਤ ਸਿੱਧਾ, ਪੁੱਜੇ ਅਖ਼ੀਰ ਬੰਨੇ
ਜੋ ਇਕ ਅਕਾਲ ਮੰਨੇ, ਮੰਨੇ ਨ ਮੈਨੂੰ ਮੰਨੇ।

ਆਵੇ ਜ਼ਰੂਰ ਆਵੇ, ਰਸਤੇ ਕਿਸੇ ਤੋਂ ਆਵੇ
ਪਾਵੇ ਜ਼ਰੂਰ ਪਾਵੇ, ਰਸਤੇ ਕਿਸੇ ਤੋਂ ਪਾਵੇ
ਦਾਹਵਾ ਹੈ ਇੱਕ ਤਅੱਸੁਬ, ਉਲਟਾ ਇਹ ਰਾਹ ਭੁਲਾਵੇ
ਮੋਮਨ ਨ ਸਭ ਸੁਜਾਖੇ ਹਿੰਦੂ ਨ ਸਾਰੇ ਅੰਨ੍ਹੇ
ਜੋ ਇਕ ਅਕਾਲ ਮੰਨੇ, ਮੰਨੇ ਨ ਮੈਨੂੰ ਮੰਨੇ।

ਗੋਰਾ ਯਾ ਕਾਲਾ ਸੌਂਲਾ, ਇਹ ਰੰਗ ਵਨ-ਸੁਵੰਨੇ
ਹਰ ਰੰਗ ਵਿੱਚ ਉਹ ਵੱਸੇ, ਰਹਿੰਦਾ ਹੈ ਫੇਰ ਬੰਨੇ
ਆਪੇ ਬਣਾਉਂਦਾ ਹੈ ਆਪੇ ਚਾਹੇ ਤਾਂ ਭੰਨੇ
ਉਹ ਲਭ ਲਿਆ ਸੀ ਵੇਖੋ, ਪੱਥਰ ਦੇ ਵਿੱਚੋਂ ਧੰਨੇ
ਜੋ ਇਕ ਅਕਾਲ ਮੰਨੇ, ਮੰਨੇ ਨ ਮੈਨੂੰ ਮੰਨੇ।

ਹੈ ਪਸਰਿਆ ਚੁਫੇਰੇ, ਉਹਦਾ ਪਸਾਰ ਸਾਰੇ
ਉਹੋ ਹੈ ਹੇਠ ਉੱਤੇ, ਅੰਦਰ ਤੇ ਬਾਹਰ ਸਾਰੇ
ਦੱਸਣ ਉਸੇ ਦੀ ਕੁਦਰਤ, ਜੰਗਲ ਪਹਾੜ ਸਾਰੇ
ਉਹਦੇ ਬਿਨਾਂ ਇਹ ਜਾਣੋ, ਉਜੜੇ ਦੁਆਰ ਬੰਨੇ
ਜੋ ਇਕ ਅਕਾਲ ਮੰਨੇ, ਮੰਨੇ ਨ ਮੈਨੂੰ ਮੰਨੇ।

ਸ਼ਾਂਤੀ ਦਾ ਘਰ ਹੈ ਮਜ਼ਹਬ, ਮੱਲਾਂ ਦਾ ਨਹੀਂ ਅਖਾੜਾ
ਇੱਥੇ ਨ ਪਹੁੰਚ ਸੱਕੇ ਦੂਈ, ਦਵੈਤ ਸਾੜਾ
ਹਦ ਏਸ ਦੀ ਸਚਾਈ, ਸੱਚ ਏਸ ਦਾ ਹੈ ਵਾੜਾ
ਨਿਸਚਾ ਟਿਕਾ ਕੇ ਇਕ ਤੇ, ਵਹਦਤ ਦੇ ਪੀਵੇ ਛੰਨੇ
ਜੋ ਇਕ ਅਕਾਲ ਮੰਨੇ, ਮੰਨੇ ਨ ਮੈਨੂੰ ਮੰਨੇ।

ਸਭ ਪੁਤਲੀਆਂ ਨਚਾਂਦਾ, ਇੱਕੋ ਉਹ ਤਾਰ ਵਾਲਾ
ਰਸ ਦੇਂਵਦਾ ਹੈ ਜੜ੍ਹ ਨੂੰ ਇੱਕੋ ਬਹਾਰ ਵਾਲਾ
ਗੁਣ ਉਸਦੇ ਨੇ ਸਾਰੇ, ਓਹੋ ਭੰਡਾਰ ਵਾਲਾ
ਉਸੇ ਨੇ ਰਸ ਰਸਾਇਆ, ਭਰਿਆ ਜੋ ਵਿੱਚ ਗੰਨੇ
ਜੋ ਇਕ ਅਕਾਲ ਮੰਨੇ, ਮੰਨੇ ਨ ਮੈਨੂੰ ਮੰਨੇ।

ਹੈ ਬੀਜ ਦੀ ਹੀ ਬਰਕਤ, ਪਰ ਬੀਜ ਕਿਸ ਉਗਾਇਆ ?
ਅਕਲਾਂ ਦੇ ਚਮਤਕਾਰੇ, ਪਰ ਅਕਲ ਕਿਸ ਸਿਖਾਇਆ ?
ਅਸਲੂੰ ਹੈ ਮੂਲ ਕਿਹੜਾ ? ਆਇਆ, ਕਿ ਜੋ ਲਿਆਇਆ ?
ਜੜ੍ਹ ਤੋਂ ਬਗ਼ੈਰ ਉਪਜਣ, ਨ ਡਾਲੀਆਂ ਨ ਤੰਨੇ
ਜੋ ਇਕ ਅਕਾਲ ਮੰਨੇ, ਮੰਨੇ ਨ ਮੈਨੂੰ ਮੰਨੇ।

ਪੰਛੀ ਜਨੌਰ ਸਬਜ਼ੀ, ਕੁਦਰਤ ਬਣਾਏ ਜੋੜਾ
ਇੱਕੋ ਬਿਰਛ ਦੇ ਫਲ ਨੂੰ, ਮਿੱਠਾ ਤੇ ਕੋਈ ਕੌੜਾ
ਪਰਬਤ ਹੈ ਯਾ ਕਿ ਤੀਲਾ, ਕੋਈ ਨਹੀਂ ਬਿਲੋੜਾ
ਦਰਸਾਉਂਦੇ ਨੇ ਏਹੋ, ਕੁਦਰਤ ਦੇ ਸਭ ਇਹ ਪੰਨੇ
ਜੋ ਇਕ ਅਕਾਲ ਮੰਨੇ, ਮੰਨੇ ਨ ਮੈਨੂੰ ਮੰਨੇ।

## ਨਿਰੰਕਾਰੀ

ਜੋਗੀ, ਜੱਗ ਭੋਗੀ ਸੰਸਾਰੀ ਬਹੁ ਰੋਗੀ ਹੋਏ,
ਭਾਰਤ ਬੀਮਾਰ ਕੀਤਾ ਆਤਮ ਬੀਮਾਰੀ ਨੇ।
ਖਹਿ ਖਹਿ ਆਪਸ ਦੀ ਪੰਡਤ ਮੌਲਾਣੇ ਸਿਆਣੇ,
ਸਭੀ ਮਸਤਾਨੇ ਕੀਤੇ ਤੱਸਬ ਖੁਮਾਰੀ ਨੇ।
ਧਰਮ ਦੀ ਜਾਨ ਵਿਚ ਰਹੀ ਨਹੀਂ ਜਾਨ ਜਾਣੋਂ,
ਵੈਦ ਖੁਦ ਰੋਗੀ ਕੋਈ ਕੀਤੀ ਨਹੀਂ ਕਾਰੀ ਨੇ।
ਧਰਮ ਪ੍ਰਚਾਰਨ ਹਿਤ ਰੋਗਾਂ ਨੂੰ ਟਾਰਨ ਹਿਤ,
ਲੀਤਾ ਅਵਤਾਰ ਗੁਰੂ ਨਾਨਕ ਨਿਰੰਕਾਰੀ ਨੇ।
ਠੰਢੇ ਸਭ ਤਾ ਦਿਤੇ, ਬਾਂਬੜ ਮਚਵਾ ਦਿਤੇ,
ਸਾੜ ਕਰ ਸਵਾਹ ਦਿਤੇ, ਦ੍ਵੈਤ ਚੰਗਿਆਰੀ ਨੇ।
ਦਾਤੇ ਨੂੰ ਛੋੜ ਦਿਤਾ, ਦਾਤ ਸੰਗ ਪਿਆਰ ਕੀਤਾ,
ਜ਼ਾਤਾਂ ਕਰਾਮਾਤਾਂ ਵਿਚ ਲੀਨ ਹੰਕਾਰੀ ਨੇ।
ਥਾਉਂ ਥਾਂ ਉਪਾਸ਼ਨਾਂ ਦੀ ਵਾਸਨਾ 'ਚ ਫੱਸਾ ਜਗ,
ਏਕਤਾ ਦੀ ਪ੍ਰੀਤ ਵਾਲੀ ਰੀਤ ਜਾਂ ਵਿਸਾਰੀ ਨੇ।
ਇਕੋ ਨਿਰੰਕਾਰ ਹੀ ਦਾ ਜਾਪ ਜਪਵਾਨ ਹਿਤ,
ਲੀਤਾ ਅਵਤਾਰ ਗੁਰੂ ਨਾਨਕ ਨਿਰੰਕਾਰੀ ਨੇ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

—ਦਲੀਪ ਸਿੰਘ ਨਾਮਧਾਰੀ

ਖਿਮਾ, ਧੀਰਜ ਅਤੇ ਨਿਮਰਤਾ ਦੇ ਧਾਰਨੀ, ਗਹਿਰ ਗੰਭੀਰ ਅਤੇ ਗੁਣ ਨਿਧਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਿਹੜੇ ਅਧਿਆਤਮਕ ਰਹਿਨੁਮਾ ਹਨ ਅਤੇ ਆਤਮਾ ਦੀ ਖੁਰਾਕ ਪ੍ਰਦਾਨ ਕਰਦੇ ਹਨ ਦਾ ਜਨਮ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਘਰ ਮਾਤਾ ਭੁਪਿੰਦਰ ਕੌਰ ਜੀ ਦੇ ਉਦਰ ਤੋਂ ਕੱਤਕ ਸੁਦੀ ਇਕਾਦਸ਼, ੮ ਮੱਘਰ, ਸੰਮਤ ੧੯੭੭ ਅਰਥਾਤ ੨੨ ਨਵੰਬਰ ੧੯੨੦ ਈ: ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ।

ਕੂਕਾ (ਨਾਮਧਾਰੀ) ਲਹਿਰ ਦੇ ਬਾਨੀ, ਜੰਗ-ਏ-ਆਜ਼ਾਦੀ ਦੇ ਮੋਢੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਜਿਨ੍ਹਾਂ ਨੇ ਏਸ ਨਾਮਧਾਰੀ ਸੰਤ ਖਾਲਸੇ ਦਾ ਮੁੱਢ ੧੨ ਅਪ੍ਰੈਲ ੧੮੫੭ ਈ: ਨੂੰ ਸ੍ਰੀ ਭੈਣੀ ਸਾਹਿਬ ਵਿਖੇ ਬੰਨ੍ਹਿਆ ਅਤੇ ਨਾਲ ਹੀ ਭਾਰਤ ਦੇਸ਼ ਜੋ ਉਸ ਵਕਤ ਬਰਤਾਨਵੀ ਸਰਕਾਰ ਦੀਆਂ ਜ਼ੰਜੀਰਾਂ ਵਿਚ ਜਕੜਿਆ ਹੋਇਆ ਸੀ, ਨੂੰ ਇਸ ਗੁਲਾਮੀ ਤੋਂ ਛੁਟਕਾਰਾ ਦਿਵਾਉਣ ਹਿਤ ਨਾ-ਮਿਲਵਰਤਨ ਲਹਿਰ ਦਾ ਬਿਗਲ ਵਜਾ ਦਿੱਤਾ ਸੀ। ਅਜਿਹੇ ਸਮੇਂ ਇਸ ਛੋਟੀ ਜਿਹੀ ਸੰਸਥਾ ਵਲੋਂ ਬਰਤਾਨਵੀ ਹਕੂਮਤ ਵਿਰੁੱਧ ਆਜ਼ਾਦੀ ਦਾ ਨਾਅਰਾ ਲਗਾਉਣਾ, ਮੌਤ ਦੇ ਤੁਲ ਸਮਝਿਆ ਜਾਂਦਾ ਸੀ, ਪਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਦੂਰਅੰਦੇਸ਼ੀ ਸਦਕਾ ਬਹੁਤ ਥੋੜ੍ਹੇ ਸਮੇਂ ਅੰਦਰ ਲੱਖਾਂ ਦੀ ਤਾਦਾਦ ਵਿਚ ਨਾਮਧਾਰੀ ਸਿੰਘਾਂ ਦੀ ਗਿਣਤੀ ਦਾ ਹੋ ਜਾਣਾ ਇਹ ਸਾਬਤ ਕਰਦਾ ਹੈ ਕਿ ਦੇਸ਼ ਦੀ ਆਜ਼ਾਦੀ ਲਈ ਇਨ੍ਹਾਂ ਮਰਜੀਵੜਿਆਂ ਅੰਦਰ ਕਿੰਨੀ ਤੜਪ ਸੀ। ਅਨੇਕਾਂ ਸਿੰਘ ਫਾਂਸੀਆਂ ਤੇ ਲਟਕ ਗਏ, ਤੋਪਾਂ ਅੱਗੇ ਖਲੋ ਕੇ ਸ਼ਹੀਦ ਹੋ ਗਏ, ਸਮੁੰਦਰ ਵਿਚ ਡੋਬ ਕੇ ਸ਼ਹੀਦ ਕਰ ਦਿੱਤੇ ਗਏ। ੧੮ ਜਨਵਰੀ, ਸੰਨ ੧੮੭੨ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ਼ ਨਿਕਾਲਾ ਦੇ ਕੇ ਬਰਮਾ ਦੇ ਰੰਗੂਨ ਸ਼ਹਿਰ ਵਿਖੇ ਕੈਦ ਕਰ ਦਿੱਤਾ ਗਿਆ। ਸੰਨ ੧੯੨੨ ਤੀਕ ਪੂਰੇ ਪੰਜਾਹ ਸਾਲ ਸ੍ਰੀ ਭੈਣੀ ਸਾਹਿਬ ਨੂੰ ਬੰਦੀਖਾਨਾ ਬਣਾ ਦਿੱਤਾ ਗਿਆ। ਸਾਰੇ ਨਾਮਧਾਰੀ ਪੰਥ ਨੂੰ ਜਰਾਇਮ ਪੇਸ਼ਾ ਕਰਾਰ ਦਿੱਤਾ ਗਿਆ।

ਇਸੇ ਬੰਦੀਖਾਨੇ ਅੰਦਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਆਗਮਨ ਹੋਇਆ। ਜਿਨ੍ਹਾਂ ਨੇ ਮਨੁੱਖਤਾ ਦੇ ਭਲੇ ਲਈ ਧਾਰਮਿਕ, ਸਮਾਜਿਕ ਤੇ ਰਾਜਨੀਤਕ, ਰਹੁਰੀਤਾਂ ਨੂੰ ਗੁਲਾਮੀ 'ਚ ਜਕੜੀ ਹੋਈ ਮਾਨਸਿਕਤਾ ਨੂੰ ਉਭਾਰਿਆ ਹੀ ਨਹੀਂ ਬਲਕਿ ਸੱਚੀ-ਸੁੱਚੀ ਮਨੁੱਖਤਾ ਨੂੰ ਅਮਲੀ ਜੀਵਨ ਜਿਉਣ ਦੀ ਜਾਚ ਪ੍ਰਦਾਨ ਕੀਤੀ ਹੈ। ਨਸ਼ਾ ਮੁਕਤ ਸਮਾਜ ਦੀ ਉਸਾਰੀ ਵੱਲ ਵਿਸ਼ੇਸ਼ ਧਿਆਨ ਦਿੰਦੇ ਆ ਰਹੇ ਹਨ। ਉੱਚੀਆਂ ਕਦਰਾਂ-ਕੀਮਤਾਂ, ਦਇਆ, ਹਮਦਰਦੀ, ਨਿਮਰਤਾ, ਪਿਆਰ, ਮਿੱਠਤ, ਅਹਿੰਸਾ ਅਤੇ ਸ਼ੁੱਧ ਰਹਿਤ ਮਰਿਆਦਾ ਦੇ ਧਾਰਨੀ ਹੀ ਨਹੀਂ ਬਣਾਇਆ ਬਲਕਿ ਨਾਮ ਜਪੋ, ਕਿਰਤ ਕਰੋ ਤੇ ਵੰਡ ਕੇ ਛਕੋ ਨੂੰ ਅਮਲੀ ਰੂਪ ਵਿਚ ਵਰਤਾਇਆ ਹੈ। ਸੰਨ ੧੯੪੭ ਤੋਂ ੧੯੫੦ ਈ: ਤੱਕ ਸ੍ਰੀ ਜੀਵਨ ਨਗਰ (ਸਿਰਸਾ) ਦੇ ਇਲਾਕੇ ਵਿਚ ਕਰੀਬ ੨੦ ਪਿੰਡਾਂ ਅੰਦਰ ਪਾਕਿਸਤਾਨ ਤੋਂ ਉਜੜ ਕੇ ਆਏ ਨਾਮਧਾਰੀ ਸਿੰਘਾਂ ਨੂੰ ਵਸਾਇਆ। ਇਸ ਸਮੇਂ ਹੋ ਰਹੇ ਦੰਗਿਆਂ ਸਮੇਂ ਹਿੰਦੂ-ਸਿੱਖ ਤੇ ਮੁਸਲਮਾਨਾਂ ਨੂੰ ਆਪਣੇ ਕੋਲੋਂ ਸਹਾਇਤਾ ਦੇ ਕੇ ਜਾਨੀ-ਮਾਲੀ ਨੁਕਸਾਨ ਹੋਣ ਤੋਂ ਬਚਾਇਆ।

੩੯ ਵਰ੍ਹੇ ਇਕ ਸਿਦਕੀ, ਆਗਿਆਕਾਰ ਅਤੇ ਪੂਰਨ ਗੁਰ-ਸਿੱਖ ਦੀ ਤਰ੍ਹਾਂ ਪਿਤਾ-ਸਤਿਗੁਰੂ ਦੇ ਹੁਕਮ ਅਨੁਸਾਰ ਕਾਰ-ਵਿਹਾਰ ਵਿਚ ਬਿਤਾਏ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਖੇ ਹੋਏ ਇਹ ਸ਼ਬਦ ਕਿ "ਮੈਨੂੰ ਕੋਈ ਚਿੰਤਾ ਨਹੀਂ ਵੱਡਾ ਕਾਕਾ ਪੰਥ ਦੀ ਸੰਭਾਲ-ਜੋਗ ਸਮਰੱਥ ਹੈ" ਅਤੇ ੨੯ ਵੈਸਾਖ ੨੦੧੬ ਨੂੰ ਸੰਗਤ ਨੂੰ ਮੁਖਾਤਬ ਹੋ ਆਖਿਆ ਕਿ "ਏਥੇ ਡੇਰੇ ਵਿੱਚ ਉਹ ਹੀ ਰਹੇ ਜਿਸਨੇ ਵੱਡੇ ਕਾਕੇ ਦਾ ਹੁਕਮ ਮੰਨਣਾ ਹੈ। ਹੁਣ ਸਭ ਅਖਤਿਆਰ ਇਸ ਪਾਸ ਹਨ।" ਬਹੁਤ ਮਹੱਤਵ ਪੂਰਨ ਹਨ।

੫-੬ ਭਾਦਰੋਂ ਸੰਮਤ ੨੦੧੬ (ਸੰਨ ੧੯੫੯ ਈ:) ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇਹ ਦਾ ਓਹਲਾ ਕੀਤਾ ਅਤੇ ਪੰਥ ਦੀ ਵਾਗਡੋਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਭਾਲ ਲਈ। ਗੁਰਗੱਦੀ ਤੇ ਬਿਰਾਜਮਾਨ ਹੋਣ ਤੇ ਸਭ ਤੋਂ ਪਹਿਲਾਂ ਸੁਖਾਵਾਂ ਵਾਤਾਵਰਣ ਪੈਦਾ ਕਰਨ ਲਈ ਆਪਣੀ ਸਹਿਨ-ਸ਼ੀਲਤਾ, ਖਿਮਾ, ਧੀਰਜ ਅਤੇ ਨਿਮਰਤਾ ਦੇ ਸੁਭਾਉ ਨਾਲ ਵਿਰੋਧੀਆਂ ਦੇ ਵਿਰੋਧ ਨੂੰ ਖਤਮ ਕੀਤਾ। ਉਨ੍ਹਾਂ ਨੂੰ ਗਲਤੀ ਦਾ ਅਹਿਸਾਸ ਕਰਾਇਆ। ਨਿਤਨੇਮ ਲਈ ਨਾਮਧਾਰੀ ਅਤੇ ਬਾਕੀ ਸਭ ਸਿੱਖ ਸੰਗਤਾਂ ਨੂੰ ਭਜਨ ਬਾਣੀ ਕਰਨ ਤੇ ਜ਼ੋਰ ਦਿੱਤਾ। ਸਲਾਨਾ ਨਾਮ ਸਿਮਰਨ ਜੱਪ-ਪ੍ਰਯੋਗ ਸ਼ੁਰੂ ਕੀਤੇ ਜੋ ਦੇਸ਼ਾਂ-ਵਿਦੇਸ਼ਾਂ ਵਿਚ ਅਖੰਡ ਨਾਮ ਸਿਮਰਨ ਜੱਪ ਪ੍ਰਯੋਗ ਚਲ ਰਹੇ ਹਨ। ਹਜ਼ਾਰਾਂ ਹੀ ਬੱਚੇ, ਜਵਾਨ ਤੇ ਬਿਰਧ ਅੰਮ੍ਰਿਤ ਵੇਲੇ ੨ ਵਜੇ ਤੋਂ ਨਾਮ ਸਿਮਰਨ ਵਿਚ ਜੁੜ ਬੈਠਦੇ ਹਨ ਤੇ ਹੁਣ ਚੌਥੀ ਵੇਰ ਦੇ ਪਾਠ ਚਲ ਰਹੇ ਹਨ। ਪੰਜ ਵੇਰ ਸਵਾ-ਸਵਾ ਲੱਖ ਚੰਡੀ ਦੀ ਵਾਰ ਦੇ ਪਾਠ ਅਤੇ ਮਹਾਨ ਹਵਨ-ਯੱਗ ਕਰਵਾਏ ਹਨ।

ਆਪ ਨਾਮ ਜੱਪਦੇ ਹਨ ਅਤੇ ਸਿੱਖਾਂ ਤੋਂ ਜਪਵਾਉਂਦੇ ਹਨ। ਹਰ ਰੋਜ਼ ਸਣਕੇਸ਼ੀ ਇਸ਼ਨਾਨ ਕਰਕੇ ੨ ਵਜੇ ਤੋਂ ਸੂਰਜ ਉਦੇ ਤੱਕ ਨਾਮ ਸਿਮਰਨ ਕਰਨਾ, ਆਸਾ ਜੀ ਦੀ ਵਾਰ ਦਾ ਕੀਰਤਨ ਕਰਨਾ ਤੇ ਸੁਨਣਾ, ਦੁਪਹਿਰੇ ੧ ਘੰਟਾ ਨਾਮ ਸਿਮਰਨ ਤੇ ਫਿਰ ਕੀਰਤਨ ਕਰਨਾ, ਰੋਜ਼ਾਨਾ ੧੬ ਬਾਣੀਆਂ ਦਾ ਪਾਠ

ਕਰਨਾ ਆਪ ਜੀ ਦੇ ਨਿਤਕ੍ਰਮ ਵਿਚ ਸ਼ਾਮ ਹੈ। ਆਪ ਜੀ ਦਾ ਇਹ ਉਪਦੇਸ਼ ਹਰ ਇਕ ਲਈ ਹੀ ਹੈ–"ਹਰ ਜੀਅ ਪ੍ਰਤੀ ਰੋਜ਼ਾਨਾ ਇਕ ਘੰਟਾ ਨਾਮ ਸਿਮਰਨ ਅਤੇ ਹਰ ਪਰਿਵਾਰ ਪ੍ਰਤੀ ਮਹੀਨੇ ਦਾ ਇਕ ਪਾਠ ਆਦਿ ਸ੍ਰੀ ਗ੍ਰੰਥ ਸਾਹਿਬ ਜਾਂ ਦਸਮ ਸ੍ਰੀ ਗ੍ਰੰਥ ਸਾਹਿਬ ਦਾ ਜ਼ਰੂਰ ਕਰੋ।"

ਆਪ ਜੀ ਦੀ ਨਿਰੰਤਰ ਮਿਹਨਤ ਦਾ ਨਤੀਜਾ ਹੈ ਜੋ "ਘਰ-ਘਰ ਅੰਦਰ ਧਰਮਸਾਲ ਹੋਵੈ ਕੀਰਤਨ ਸਦਾ ਵਸੋਆ" ਨੂੰ ਸਾਕਾਰ ਕਰ ਵਿਖਾਇਆ ਹੈ ਜੋ ਅੱਜ ਸੈਂਕੜੇ ਨਾਮਧਾਰੀ ਬੱਚੇ ਅਤੇ ਬੱਚੀਆਂ ਤੰਤੀ ਸਾਜ਼ਾਂ ਨਾਲ ਪੁਰਾਤਨ ਰੀਤਾਂ ਅਨੁਸਾਰ ਗੁਰਬਾਣੀ ਦਾ ਕੀਰਤਨ ਕਰ ਰਹੇ ਹਨ। ਸਿਤਾਰ, ਦਿਲਰੁਬਾ, ਸਰੋਦ, ਸੰਤੂਰ, ਸਾਰੰਗੀ ਤੇ ਬੰਸਰੀ ਦਾ ਸੰਗੀਤ ਸੁਨਣ ਨੂੰ ਮਿਲ ਰਿਹਾ ਹੈ।

ਅੱਜ ਦਾ ਨੌਜਵਾਨ ਵਰਗ ਨਸ਼ਿਆਂ 'ਚ ਅਤੇ ਪਤਿੱਤਪੁਣੇ 'ਚ ਗਰਕ ਹੁੰਦਾ ਜਾ ਰਿਹਾ ਹੈ। ਉਨ੍ਹਾਂ ਨੂੰ ਸਮਝ ਨਹੀਂ ਆ ਰਹੀ ਕਿ ਉਹ ਕਿਸ ਧਾਰਮਿਕ ਆਗੂ ਜਾਂ ਰਾਜਨੇਤਾ ਉੱਤੇ ਪੂਰਾ ਵਿਸ਼ਵਾਸ ਕਰੇ, ਪਰ ਨਾਮਧਾਰੀ ਨੌਜੁਆਨ ਇਸ ਪੱਖੋਂ ਵਡਭਾਗੇ ਹਨ ਕਿ ਉਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਆਰ, ਸਤਿਕਾਰ ਤੇ ਬੁਕਲ ਦਾ ਨਿੱਘ ਮਾਣਦੇ ਹੋਏ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਰਾਹੀਂ ਆਪਣਾ ਆਪ ਸਤਿਗੁਰੂ ਦੇ ਹਵਾਲੇ ਕਰਕੇ ਹਰ ਅਗਾਂਹ ਵਧੂ ਖੇਤਰ ਵਿਚ ਆਪਣੀ ਮਾਨਯੋਗ ਪਛਾਣ ਬਣਾ ਰਹੇ ਹਨ। ਸਭ ਤੋਂ ਵੱਡੀ ਗੱਲ ਹੈ ਕਿ ਉਹ ਆਪਣੇ ਵਿਰਸੇ ਨਾਲ ਜੁੜੇ ਹੋਣ ਕਰਕੇ ਗੁਰਮਤਿ ਰਹੁਰੀਤਾਂ ਅਨੁਸਾਰ ਜੀਵਨ ਜੀ ਰਹੇ ਹਨ।

ਆਪ ਜੀ ਨੇ ਵਿਕਾਸ ਦੇ ਖੇਤਰ ਵਿਚ ਕੇਵਲ ਨਾਮਧਾਰੀ ਸਿੱਖਾਂ ਨੂੰ ਹੀ ਸਹਿਯੋਗ ਨਹੀਂ ਦਿੱਤਾ ਸਗੋਂ ਕਿਸੇ ਵੀ ਖੇਤਰ ਵਿਚ ਕੁਝ ਵਿਸ਼ੇਸ਼ ਕਰ ਸਕਣ ਦੀ ਯੋਗਤਾ ਰੱਖਣ ਵਾਲੇ ਵਿਅਕਤੀ ਨੂੰ ਹਰ ਤਰ੍ਹਾਂ ਦਾ ਸਹਿਯੋਗ ਵੀ ਦਿੱਤਾ ਤੇ ਮਾਰਗ ਦਰਸ਼ਨ ਵੀ ਕੀਤਾ ਬਲਕਿ ਮੰਜ਼ਿਲ ਦੇ ਸਿਖਰ ਤੇ ਪੁਚਾਇਆ। ਚਾਹੇ ਉਹ ਕਿਸਾਨ ਹੈ, ਸੰਗੀਤਕਾਰ ਹੈ, ਵਿਦਵਾਨ ਹੈ, ਲੇਖਕ ਹੈ, ਕਵੀ ਹੈ, ਅਥਲੀਟ ਹੈ ਅਤੇ ਖਿਡਾਰੀ ਹੈ। ਲੇਖਕ ਸਭਾਵਾਂ, ਸਾਹਿਤ ਸਭਾਵਾਂ ਜਾਂ ਸੰਗੀਤ ਸੰਮੇਲਨ ਹੋਣ, ਵਿਸ਼ਵ ਕਾਰਨਫਰੰਸਾਂ ਹੋਣ ਜਾਂ ਹੋਰ ਕੋਈ ਕਾਰ ਸੇਵਾ ਹੋਵੇ ਸਭ ਲਈ ਆਪ ਜੀ ਦਾ ਵੱਡਮੁੱਲਾ ਯੋਗਦਾਨ ਹੈ।

ਵਿਦਿਅਕ ਅਦਾਰਿਆਂ ਦੀ ਸਥਾਪਨਾ ਅਤੇ ਇਨ੍ਹਾਂ ਸਕੂਲਾਂ-ਕਾਲਜਾਂ ਵਿਚ ਬਾਕੀ ਵਿਸ਼ਿਆਂ ਤੋਂ ਇਲਾਵਾ ਪੰਜਾਬੀ ਵਿਸ਼ੇ ਨੂੰ ਪਹਿਲ ਦੇ ਆਧਾਰ 'ਤੇ ਪੜ੍ਹਾਇਆ ਜਾਂਦਾ ਹੈ। ਪੰਜਾਬੀ ਦੇ ਵਿਕਾਸ ਲਈ ਵਿਦੇਸ਼ਾਂ ਵਿਚ ਵੱਸਦੇ ਨਾਮਧਾਰੀ ਸਿੱਖਾਂ ਨੂੰ ਪੰਜਾਬੀ ਪੜ੍ਹਾਉਣ ਲਈ ਆਪ ਜੀ ਹਰ ਤਰ੍ਹਾਂ ਦਾ ਸਹਿਯੋਗ ਦੇਂਦੇ ਆ ਰਹੇ ਹਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਫਿਲਾਸਫੀ ਨੂੰ ਪ੍ਰਚਾਰਨ ਤੇ ਪ੍ਰਸਾਰਨ ਹਿਤ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਅਤੇ ਬਨਾਰਸ ਵਿਖੇ ਸੰਪੂਰਨਾਨੰਦ ਸੰਸਕ੍ਰਿਤ ਯੂਨੀਵਰਸਿਟੀ ਵਿਚ ਸਤਿਗੁਰੂ ਰਾਮ ਸਿੰਘ ਚੇਅਰ ਸਥਾਪਤ ਕੀਤੀਆਂ ਗਈਆਂ ਹਨ। ਅਨੇਕਾਂ ਹੀ ਪੁਸਤਕਾਂ ਛਪਵਾ ਕੇ ਇਤਿਹਾਸ ਨੂੰ ਉਜਾਗਰ ਕੀਤਾ ਹੈ। ਸਤਿਗੁਰੂ ਸਾਹਿਬਾਨ ਦੇ ਉਪਦੇਸ਼ਾਂ ਨੂੰ ਪ੍ਰਚਾਰ ਤੇ ਪ੍ਰਸਾਰ ਰਹੇ ਹਨ। ਨਾਮਧਾਰੀ ਦਰਬਾਰ ਇਸ ਪ੍ਰਚਾਰ ਤੇ ਪ੍ਰਸਾਰ ਲਈ ਪੂਰੀ ਸਰਗਰਮੀ ਨਾਲ ਯਤਨਸ਼ੀਲ ਹੈ।

ਸੁਤੰਤਰਤਾ ਸੰਗ੍ਰਾਮ ਦੀ ਜਨਮ ਭੂਮੀ ਸ੍ਰੀ ਭੈਣੀ ਸਹਿਬ ਨੂੰ ਨਵਾਂ ਰੂਪ ਦਿੱਤਾ ਜਾ ਰਿਹਾ ਹੈ। ਮਲੇਰਕੋਟਲੇ ਵਿਖੇ ੬੬ ਸ਼ਹੀਦ ਸਿੰਘਾਂ ਦੀ ਯਾਦ 'ਚ ੬੬ ਫੁੱਟ ਉੱਚਾ ਖੰਡਾ ਬਣਾ ਕੇ ਇਕ ਨਵਾਂ ਅਜੂਬਾ ਤਿਆਰ ਕਰ ਦਿੱਤਾ ਗਿਆ ਹੈ। ਅੰਮ੍ਰਿਤਸਰ, ਲੁਧਿਆਣਾ ਤੇ ਰਾਏਕੋਟ ਦੇ ਸ਼ਹੀਦੀ ਸਮਾਰਕਾਂ ਤੇ ਬਹੁਤ ਕੁਝ ਬਨਣ ਨੂੰ ਤਿਆਰੀ ਵਿੱਚ ਹੈ। ਲੁਧਿਆਣਾ ਵਿਖੇ ਅਤਿ-ਆਧੁਨਿਕ ੩੦੦ ਬੈੱਡ ਦਾ ਅੱਠ ਮੰਜ਼ਿਲਾ "ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ" ਲਗਭਗ ਤਿਆਰ ਹੋ ਚੁੱਕਿਆ ਹੈ। ਇਸ ਦਾ ਨੀਂਹ ਪੱਥਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਕਰ-ਕੰਵਲਾਂ ਨਾਲ ੨੯ ਅਕਤੂਬਰ ੨੦੦੦ ਈ. ਨੂੰ ਰੱਖਿਆ ਸੀ।

ਅਮਨ ਏਕਤਾ ਅਤੇ ਧਾਰਮਿਕ ਸਦਭਾਵਨਾ ਦਾ ਸੰਦੇਸ਼ ਦੇਣ ਲਈ ਵਿਸ਼ਵ ਪੱਧਰੀ ਸਮਾਗਮਾਂ ਵਿੱਚ ਭਾਗ ਲੈ ਕੇ ਦੇਸ਼ਾਂ-ਦੇਸ਼ਾਂਤਰਾਂ ਵਿਚ ਸਿੱਖ ਧਰਮ ਦੀ ਮਾਣਯੋਗ ਪਛਾਣ ਬਣਾਈ ਹੈ। ਜਾਪਾਨ ਦੀ ਬੁੱਧ ਧਰਮ ਦੀ ਬਹੁਤ ਵੱਡੀ ਯੂਨੀਵਰਸਿਟੀ ਵਿਚ, ਕੇਪਟਾਊਨ (ਸਾਊਥ ਅਫ਼ਰੀਕਾ) ਵਿਖੇ ਵਿਸ਼ਵ ਧਰਮਾਂ ਦੀ ਪਾਰਲੀਮੈਂਟ ਅਤੇ ਨਿਊਯਾਰਕ ਵਿਖੇ ਯੂ.ਐੱਨ.ੳ. ਦੇ ਜਨਰਲ ਅਸੈਂਬਲੀ ਹਾਲ ਵਿੱਚ ਅਮਨ ਸਿਖਰ ਸੰਮੇਲਨ ਵਿੱਚ ਭਾਗ ਲੈ ਕੇ ਸਿੱਖੀ ਦਾ ਝੰਡਾ ਬੁਲੰਦ ਕੀਤਾ ਹੈ। ਵਿਸ਼ਵ ਸ਼ਾਹਕਾਰੀ ਕਾਨਫਰੰਸਾਂ ਆਪ ਵੀ ਕਾਰਵਾਈਆਂ ਹਨ ਅਤੇ ਵਿਦੇਸ਼ਾਂ ਵਿੱਚ ਵੀ ਹੋ ਰਹੀਆਂ ਕਾਨਫਰੰਸਾਂ ਵਿੱਚ ਪੂਰੀ ਸ਼ਿਦਤ ਨਾਲ ਹਿੱਸਾ ਲੈਂਦੇ ਆ ਰਹੇ ਹਨ।

ਪਸ਼ੂ ਧਨ ਦੀ ਸਾਂਭ ਸੰਭਾਲ ਅਤੇ ਨਸਲ ਸੁਧਾਰ ਦਾ ਸ਼ੌਕ ਆਪ ਜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਵਿਰਸੇ ਵਿੱਚ ਹੀ ਪ੍ਰਾਪਤ ਹੋਇਆ ਹੈ। ਆਪ ਜੀ ਅਨੇਕਾਂ ਹੀ ਪਸ਼ੂ ਪ੍ਰਦਰਸ਼ਨੀਆਂ ਵਿੱਚ ਭਾਗ ਲੈਂਦੇ ਆ ਰਹੇ ਹਨ। ਗਊ-ਧਨ ਦੀ ਸਾਂਭ ਸੰਭਾਲ ਨੂੰ ਮੁੱਖ ਰੱਖਦਿਆਂ ਸੰਨ ੧੯੬੫ ਈ. ਵਿੱਚ ਹੈਦਰਾਬਾਦ ਵਿਖੇ ਗੌ-ਸੰਵਰਧਨ ਸੰਮਤੀ ਨੇ ਆਪ ਜੀ ਨੂੰ "ਗੋਪਾਲ ਰਤਨ" ਦੀ ਉਪਾਧੀ ਨਾਲ ਸਨਮਾਨਿਤ ਕੀਤਾ।

ਆਪ ਜੀ ਅਨੇਕਾ ਹੀ ਗਰੀਬ-ਰੋਗੀਆਂ ਦਾ ਆਪਣੇ ਵਲੋਂ ਇਲਾਜ ਕਰਵਾਂਦੇ ਆ ਰਹੇ ਹਨ। ਇਸ ਪਰਉਪਕਾਰੀ ਕਾਰਜ ਕਰਕੇ ਡਾਕਟਰ ਐਸੋਸੀਏਸ਼ਨ (ਲੁਧਿਆਣਾ) ਨੇ ਆਪ ਜੀ ਨੂੰ "ਧਰਮ ਰੱਖਿਅਕ" ਦਾ ਸਨਮਾਨ ਭੇਟ ਕਰਕੇ ਖੁਸ਼ੀਆ ਪ੍ਰਾਪਤ ਕੀਤੀਆਂ ਹਨ।

ਸੰਨ ੧੯੭੬ ਈ. ਵਿੱਚ ਇੰਗਲੈਂਡ ਵਿਖੇ ਬਹੁਤ ਜ਼ਬਰਦਸਤ ਔੜ ਲਗੀ ਹੋਣ ਕਾਰਨ ਪ੍ਰੇਸ਼ਾਨੀ ਸੀ। ਸਭ ਪਾਸੇ ਸੋਕਾ ਤੇ ਪਾਣੀ ਦਾ ਕਾਲ ਪੈ ਗਿਆ ਸੀ। ਵਿਗਿਆਨੀ ਵੀ ਤੇ ਮੌਸਮ ਵਿਭਾਗ ਵਾਲੇ ਪ੍ਰੇਸ਼ਾਨ ਹੋਏ ਪਏ ਸੀ ਅਤੇ ਇਸ ਦਾ ਹੱਲ ਛੇਤੀ ਕੀਤੇ ਨਿਕਲਦਾ ਨਜ਼ਰ ਨਹੀਂ ਸੀ ਆ ਰਿਹਾ।

ਇਸੇ ਦੌਰਾਨ ਪਹਿਲਾਂ ਮਿਥੇ ਪ੍ਰੋਗਰਾਮ ਅਨੁਸਾਰ ਸ੍ਰੀ ਸਤਿਗੁਰੂ ਜੀ ਇੰਗਲੈਂਡ ਪੁੱਜੇ ਹੀ ਸਨ ਕਿ ਏਅਰਪੋਰਟ ਤੇ ਹੀ ਸੰਗਤਾਂ ਨੇ ਮੀਂਹ ਵਾਸਤੇ ਬੇਨਤੀ ਕਰ ਦਿੱਤੀ। ਸ੍ਰੀ ਸਤਿਗੁਰੂ ਜੀ ਹੌਸਲਾ ਦਿੰਦਿਆ ਫੁਰਮਾਇਆ ਕਿ "ਕੱਲ ਨੂੰ ਆਸਾ ਦੀ ਵਾਰ ਦੇ ਭੋਗ ਉਪ੍ਰੰਤ ਅਰਦਾਸ ਕਰਾਂਗੇ। ਅਗਲੇ ਦਿਨ ਅਰਦਾਸ ਉਪ੍ਰੰਤ ਰਜਵਾਂ ਮੀਂਹ ਪਿਆ ਅਤੇ ਕਈ ਦਿਨ ਪੈਂਦਾ ਰਿਹਾ। ਅਖ਼ਬਾਰਾਂ, ਟੈਲੀਵਿਜ਼ਨ ਨੇ ਆਪ ਜੀ ਨੂੰ "ਮੀਂਹ ਦਾ ਦੇਵਤਾ" ਆਖਿਆ।

ਥਾਈਲੈਂਡ ਵਿਖੇ ਡਾ. ਸੁਚਾਟ ਨੇ ਸ਼ਾਂਤੀ ਮੰਦਰ ਦਾ ਨੀਂਹ ਪੱਥਰ ਰੱਖਣ ਸਮੇਂ ੩੨ ਦੇਸ਼ਾਂ ਦੇ ਧਾਰਮਿਕ ਮੁੱਖੀ ਸੱਦੇ। ਸਾਰੇ ਹੀ ਆਪੋ ਆਪਣੇ ਦੇਸ਼ ਦੀ ਮਿੱਟੀ ਲੈ ਕੇ ਆਏ ਤੇ ਉਸ ਨੀਂਹ ਵਿੱਚ ਪਾਈ ਗਈ। ੩੨ ਦੇਸ਼ਾਂ ਦੇ ਝੰਡੇ ਝੁਲਾਏ ਗਏ। ਇਸ ਸ਼ਾਂਤੀ ਮੰਦਰ ਦਾ ਨੀਂਹ ਪੱਥਰ ਰੱਖਣ ਦਾ ਮਾਨ ਸਤਿਕਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਨੂੰ ਮਿਲਿਆ।

ਅੱਜ ਦੇਸ਼ ਵਿਦੇਸ਼ ਵਿੱਚ ਆਪ ਜੀ ਦੇ ਸ਼ਰਧਾਲੂਆਂ ਵਿੱਚ ਗੁਰਸਿੱਖ,ਸਹਿਜਧਾਰੀ ਸਿੱਖ, ਹਿੰਦੂ, ਮੁਸਲਮਾਨ ਅਤੇ ਈਸਾਈ ਵੀ ਹਨ ਜੋ ਸ੍ਰੀ ਚਰਨਾਂ ਨਾ ਜੁੜੇ ਹੋਏ ਹਨ। ਇਕ ਆਦਰਸ਼ ਸਮਾਜ ਦੇ ਉਸਰਈਏ ਹਨ। ਬਹੁਪੱਖੀ ਤੇ ਬਹੁਮੁੱਖੀ ਵਿਕਾਸ ਲਈ ਸਫਲ ਮਾਰਗ ਦਰਸ਼ਨ ਦੇ ਰਹੇ ਹਨ। ਆਪ ਜੀ ਦਾ ਨੂਰਾਨੀ ਦਰਸ਼ਨ ਸਹਿਜ, ਨਿਰਮਲ ਅਤੇ ਸਦਾ ਬਹਾਰ ਮੁਸਕਾਣ ਹਰ ਇੱਕ ਨੂੰ ਮਿਕਨਾਤੀਸੀ ਖਿੱਚ ਦੀ ਤਰ੍ਹਾਂ ਆਪਣਾ ਬਣਾ ਲੈਂਦੀ ਹੈ। ਸਾਦਾ ਤੇ ਸਵੱਛ ਜੀਵਨ, ਪਰਉਪਕਾਰੀ, ਉਦਮੀ ਅਤੇ ਰਚਨਾਤਮਿਕ ਰੁਝੇਵਿਆਂ ਵਾਲਾ ਜੀਵਨ ਹੀ ਆਉਣ ਵਾਲੀ ਨੌਜਵਾਨ ਪੀੜ੍ਹੀ ਲਈ ਇਕ ਉਦੇਸ਼ ਹੈ ਅਤੇ ਪ੍ਰੇਰਣਾ ਦਾ ਸ੍ਰੋਤ ਹੈ।

੨੭ ਮਾਰਚ ੧੯੮੧ ਨੂੰ ਦਿੱਲੀ ਦੇ ਵਿਗਿਆਨ ਭਵਨ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਆਸ਼ੀਰਵਾਦ ਪ੍ਰਾਪਤ ਕਰਦੀ ਹੋਈ ਭਾਰਤ ਦੀ ਸਾਬਕਾ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਆਖਿਆ : "ਮੈਂ ਸਤਿਗੁਰੂ ਜੀ ਦੀ ਅਭਾਰੀ ਹਾਂ। ਕਠਨਾਈ ਸਮੇਂ ਇਹਨਾਂ ਮੈਨੂੰ ਸਾਥ ਦਿੱਤਾ ਸੀ। ਸਤਿਗੁਰੂ ਜੀ ਭਾਰਤ ਦੇ ਲੋਕਾਂ ਵਾਸਤੇ ਆਪਣੀਆਂ ਦੁਆਵਾਂ ਅਤੇ ਆਸ਼ੀਰਵਾਦ ਦੇਣ। ਇਹੀ ਮੰਗ ਮੈਂ ਮੰਗਣ ਵਾਸਤੇ ਇਥੇ ਆਈ ਹਾਂ।"

ਸਤਿਗੁਰੂ ਪ੍ਰਤਾਪ ਸਿੰਘ ਸ਼ਾਸਤਰੀ ਸੰਗੀਤ ਸੰਮੇਲਨ ਸਮੇਂ ਪ੍ਰਸਿੱਧ ਸਿਤਾਰ ਵਾਦਕ ਉਸਤਾਦ ਵਲਾਇਤ ਖਾਂ ਜੀ ਕਿਹਾ:

ਮੈਂ, ਯਾ ਖੁਦਾ ਕੋ ਮਾਨਤਾ ਹੂੰ ਯਾ ਆਪ ਕੋ ਮਾਨਤਾ ਹੂੰ। ਔਰ ਨ ਕਿਸੀ ਸਰਕਾਰ, ਨਾ ਰਾਜੇ ਮਹਾਰਾਜੇ ਕੇ ਆਗੇ ਮੈਨੇ ਹਾਥ ਫੈਲਾਇਆ ਹੈ। ਬਸ ਅਬ ਤੋ ਯਹੀ ਪ੍ਰਾਰਥਨਾ ਹੈ ਕਿ ਆਪ ਦੁਆ ਕਰੇਂ, ਆਪ ਕੇ ਚਰਨੋਂ ਮੇਂ ਰਹੂੰ। ਹੋਰ ਅੱਗੇ ਜਾ ਕੇ ਆਖਦੇ ਹਨ : "ਆਪ ਕੋ ਦੇਖ ਕਰ ਤੋਂ ਤੁਅਜ਼ੁਬ ਹੋਤਾ ਹੈ, ਇਸ ਉਮਰ ਮੇਂ ਇਤਨੀ ਦੌੜ ਧੂਪ! ਮੈਂ ਤੋਂ ਆਪ ਕੋ ਏਕ ਦਫ਼ਾ ਦੇਖ ਲੂੰ ਤੋਂ ਕਈ ਬਰਸੋਂ ਕੇ ਲੀਏ ਤਬੀਅਤ ਬਸ਼ਾਸ਼ ਹੋ ਜਾਤੀ ਹੈ। ਗਾਨੇ ਮੇਂ, ਬਜਾਨੇ ਮੇਂ ਔਰ ਸੇਹਤ ਮੇਂ ਨੁਮਾਇਆ ਅੱਛਾ ਅੱਛਾ ਸਾ ਲਗਤਾ ਹੈ।

੧੭ ਜੁਲਾਈ ੧੯੮੩ ਨੂੰ ਤੀਜੀ ਵਿਸ਼ਵ ਪੰਜਾਬੀ ਕਾਨਫਰੰਸ ਜੋ ਬੈਂਕੋਕ ਦੇ ਰਾਮਾ ਟਾਵਰ ਵਿਖੇ ਹੋਈ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਲੇਖਕਾਂ, ਵਿਦਵਾਨਾਂ, ਬੁਧੀਜੀਵੀਆਂ ਨੂੰ ਸੰਬੋਧਨ ਕਰਦਿਆਂ ਫੁਰਮਾਇਆ :

"ਫਰੀਦਾ ਜੇ ਤੂ ਅਕਲਿ ਲਤੀਫ ਕਾਲੇ ਲਿਖੁ ਨ ਲੇਖੁ॥
ਆਪਨੜੇ ਗਿਰਿਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥"

ਲਿਖੋ ਜ਼ਰੂਰ ਪਰ ਇਸ ਤਰ੍ਹਾਂ ਦਾ ਲਿਖੋ ਕਿ ਸਾਡੀ ਸੇਧ ਪੰਜਾਬੀ ਨੂੰ ਉੱਨਤ ਕਰਨ ਵਾਸਤੇ ਹੋਵੇ। ਪੰਜਾਬੀ ਸਾਹਿਤ ਨੂੰ ਉਜਾਗਰ ਕਰਨ ਵਾਸਤੇ ਜੇਕਰ ਇਕ ਦੇ ਕੰਧੇ ਤੇ ਸਾਰਾ ਭਾਰ ਚੁਕਾਉਣ ਦੀ ਬਜਾਏ ਆਪਣੀ ਆਪਣੀ ਲਾਠੀ ਆਪ ਉਠਾ ਲਈਏ ਤਾਂ ਕਿੰਨਾ ਸੁਖਾਲਾ ਹੋ ਜਾਵੇਗਾ।"

ਭਾਰਤ ਦੀਆਂ ਖੇਡਾਂ ਬਾਰੇ ਸ੍ਰੀ ਸਤਿਗੁਰੂ ਜੀ ਫੁਰਮਾਂਦੇ ਹਨ :

"ਭਾਰਤ ਨੇ ਇਹ ਲੀਹ ਆਪਣਾਈ ਹੈ ਕਿ ਇਸ ਉਤੇ ਰਾਜ ਕਰਨ ਵਾਲੇ ਵਿਅਕਤੀ ਵੋਟਾਂ ਨਾਲ ਚੁਣੇ ਜਾਣ। ਚੋਣਾਂ ਉਤੇ ਕਰੋੜਾਂ ਰੁਪਏ ਖਰਚ ਹੁੰਦੇ ਹਨ। ਇਸ ਧਨ ਦਾ ਜੇ ਚੋਥਾ ਵੀ ਖਿਡਾਰੀਆਂ ਅਤੇ ਖੇਡਾਂ ਉਤੇ ਖਰਚ ਕਰ ਦੇਈਏ ਤਾਂ ਅਸੀਂ ਛੇਤੀ ਹੀ ਮੂਹਰਲੀ ਕਤਾਰ ਵਿੱਚ ਆ ਸਕਦੇ ਹਾਂ।"

ਦੱਖਣੀ ਭਾਰਤ ਬੰਗਲੌਰ ਵਿੱਚ "ਨਾਮਧਾਰੀ ਸੀਡਜ਼ ਕੰਪਨੀ" ਨੇ ਪੰਜ ਛੇ ਫਾਰਮ ਬਣਾ ਕੇ ਫਲਾਂ ਤੇ ਫੁੱਲਾਂ ਦੇ ਬੀਜ ਤਿਆਰ ਕਰ ਪੂਨਾ, ਕਲਕੱਤਾ, ਲੁਧਿਆਣਾ, ਸਿਲੀਗੁੜੀ, ਇੰਦੌਰ ਆਦਿ ਤੋਂ ਇਲਾਵਾ ਥਾਈਲੈਂਡ, ਬੰਗਲਾਦੇਸ਼, ਮਿਸਰ ਅਤੇ ਜਾਰਡਨ ਆਦਿ ਦੇਸ਼ਾਂ ਨੂੰ ਨਿਰਯਾਤ ਕੀਤਾ ਜਾ ਰਿਹਾ ਹੈ ਅਤੇ ਇਨ੍ਹਾਂ ਥਾਵਾਂ ਤੇ ਨਾਮਧਾਰੀ ਸੀਡਜ਼ ਕੰਪਨੀ ਦੇ ਦਫਤਰ ਖੁਲ੍ਹ ਚੁੱਕੇ ਹਨ।

ਨਾਮਧਾਰੀ ਸੀਡਜ਼ ਕੰਪਨੀ ਦੇ ਕਰਤਾ ਧਰਤਾ ਸ੍ਰੀ ਠਾਕੁਰ ਉਦੈ ਸਿੰਘ ਜੀ ਲਿਖਦੇ ਹਨ :

ਸਾਡੀਆਂ ਇਹਨਾਂ ਕਾਮਯਾਬੀਆਂ ਦੇ ਪਿੱਛੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਕ੍ਰਿਸ਼ੀ ਪ੍ਰਤੀ ਸ਼ੌਕ, ਆਪ ਜੀ ਦਾ ਵਰਦ ਹਸਤ ਅਤੇ ਇਹ ਉਪਦੇਸ਼ ਹਨ - "ਮੇਹਨਤ ਕਰੋ, ਸੱਚ ਬੋਲੋ, ਈਮਾਨਦਾਰੀ ਰੱਖੋ, ਮਾੜੇ ਤੇ ਗਰੀਬ ਦੀ ਮਦਦ ਕਰੋ।" ਸਤਿਗੁਰੂ ਜੀ ਦਾ ਹਮੇਸ਼ਾਂ ਹੀ ਇਹ ਉਪਦੇਸ਼ ਹੁੰਦਾ ਹੈ ਕਿ "ਜਿਥੇ ਵੀ ਰਹੋ ਉਸ ਇਲਾਕੇ ਦੇ ਗਰੀਬ ਤੇ ਕਮਜ਼ੋਰ ਲੋਕਾਂ ਦੀ ਭਲਾਈ ਲਈ ਕੁਛ ਨਾ ਕੁਛ ਜ਼ਰੂਰ ਕਰਦੇ ਰਹੋ।"

ਸ੍ਰੀ ਸਤਿਗੁਰੂ ਜੀ ਦੇਹ ਸਰੂਪ ਕਰਕੇ ੮੩ ਵਰ੍ਹੇ ਪੂਰੇ ਕਰ ਚੁੱਕੇ ਹਨ ਅਤੇ ਗੁਰਗੱਦੀ ਤੇ ਬਿਰਾਜਮਾਨ ਹੋਇਆ ੪੪ ਵਰ੍ਹੇਂ ਪੂਰੇ ਹੋ ਰਹੇ ਹਨ। ਬਹੁਤ ਵਡਭਾਗੇ ਹਾਂ ਜੋ ੮੪ਵਾਂ ਅਵਤਾਰ ਦਿਵਸ (ਕਤੱਕ ਸੁਦੀ ਇਕਾਦਸ਼) ੪ ਨਵੰਬਰ ਸੰਨ ੨੦੦੩ ਨੂੰ ਮਨਾਉਣ ਦਾ ਸੁਭਾਗ ਸਭ ਸੰਗਤਾਂ ਨੂੰ ਪ੍ਰਾਪਤ ਹੋ ਰਿਹਾ ਹੈ। ਆਪ ਜੀ ਦੀਆਂ ਮੇਹਰਾਂ ਸਦਾ ਹੀ ਇਸ ਲੋਕਾਈ ਤੇ ਬਰਸਦੀਆਂ ਰਹਿਣ, ਇਹੀ ਸਾਡੀ ਸਭ ਦੀ ਦਿਲੋਂ ਅਰਦਾਸ ਹੈ।

# ਮੇਰਾ ਸਹੁ ਜਾਗੈ, ਹਉ ਨਿਸਿ ਭਰਿ ਸੋਵਾ

—ਗੁਰਬਚਨ ਸਿੰਘ ਨਾਮਧਾਰੀ

ਜਾਗ੍ਰਤੀ ਦਾ, ਚੇਤਨਾ ਦਾ ਪੂਰਨ ਹੋਸ਼ ਦਾ ਨਾਂ ਹੀ ਭਗਤੀ ਹੈ। ਨੀਂਦ ਦਾ ਤਿਆਗ, ਭਗਤੀ ਦਾ ਪਹਿਲਾ ਪਾਠ ਹੈ। ਸੁੱਤੀ ਹੋਈ ਪਤਨੀ ਜਾਂ ਅਵਚੇਤਨ ਵਿਚਾ ਗਾਫ਼ਲ ਨਾਰੀ ਪ੍ਰਿਯ ਦੀ ਅੰਕਸ਼ਾਇਣੀ ਨਹੀਂ ਬਣ ਸਕਦੀ। ਮਨੁੱਖੀ ਜੀਵਨ ਦੇ ਇਸੇ ਸੁਪਤ ਮਾਨਸਿਕਤਾ ਦਾ ਦੁਖਦ ਪ੍ਰਗਟਾਵਾ ਹੈ ਗੁਰੂ ਨਾਨਕ ਦੀ ਇਹ ਬਾਣੀ—

"ਏਕ ਨ ਭਰੀਆ ਗੁਣ ਕਰਿ ਧੋਵਾ।
ਮੇਰਾ ਸਹੁ ਜਾਗੈ ਹਉ ਨਿਸਿ ਭਰ ਸੋਵਾ।
(ਪੰ. ੩੫੬-੩੫੭)

ਨੀਂਦ ਬਹੁਤ ਪੁਰਾਣੀ ਹੈ... ਜਨਮਾਂ-ਜਨਮਾਂ ਦੀ। ਪਸ਼ੂ ਪ੍ਰੇਤ, ਕੀਟ- ਪਤੰਗਾ ਹੋਇਆ। ਕਈ ਜੂਨੀਆਂ ਚੋਂ ਲੰਘਿਆ ਪਰ, ਵਿਚਾਰ ਸ਼ਕਤੀ ਨਾ ਹੋਣ ਕਰਕੇ ਲਾਚਾਰ, ਹਰ ਜੂਨ ਭੁਗਤਦਾ ਰਿਹਾ.....। ਕਈ ਜਨਮਾਂ ਤੋਂ ਬਾਦ ਮਿਲੇ ਮਨੁੱਖੀ ਜਨਮ ਨੂੰ ਪ੍ਰਭੂ-ਮਿਲਨ ਦਾ ਵੇਲਾ ਦਸਿਆ ਹੈ ਗੁਰੂ ਨਾਨਕ ਨੇ। ਚਿਰ ਕਾਲ ਤੋਂ ਬ੍ਰਿਹੋਂ ਦੀ ਅੱਗ ਵਿੱਚ ਤਪਦੀ ਕਿਸੇ ਯੋਵਨਾ ਦੇ ਘਰ ਮਾਹੀ ਆ ਜਾਏ... ਮਨੁੱਖੀ ਜਨਮ ਮਿਲਨ ਦੀ ਰਾਤ ਬਣ ਜਾਏ।

ਪੁੰਨਿਆਂ ਦੀ ਇਸ ਰਾਤ ਵਿੱਚ, ਪੂਰਨ ਚੰਦ ਦੇ ਸੀਤਲ ਸਾਏ ਵਿੱਚ ਪਤੀ ਤਾਂ ਆਇਆ, ਬਾਂਹ ਪਸਾਰ.... ਆਲਿੰਗਨ ਦਾ ਅਵਸਰ ਤਾਂ ਆਇਆ.......ਪਰ ਪਤਨੀ....ਪਤਨੀ ਸੁੱਤੀ ਰਹੀ....ਅਗਿਆਣਤਾ ਵਿੱਚ, ਅਵਚੇਤਨ ਵਿੱਚ ਨਿੰਦ੍ਰਾ ਵਿੱਚ। ਰਾਤ ਲੰਘਦੀ ਜਾ ਰਹੀ ਹੈ......ਇਕ ਇਕ ਪਲ। ਕਿਸੇ ਦਾ ਪਹਿਲਾ ਪਹਿਰ ਲੰਘ ਗਿਆ, ਕਿਸੇ ਦਾ ਦੂਜਾ ਕਿਸੇ ਦਾ ਤੀਜਾ...। ਸਮਾਂ ਖਿਸਕਦਾ ਜਾ ਰਿਹਾ ਹੈ....ਹੌਲੀ-ਹੌਲੀ। ਕਈ ਜਨਮਾਂ ਤੋਂ ਬਾਦ ਮਿਲਨ ਦਾ ਇਕ ਮਾਤਰ ਅਵਸਰ....ਮਿਲਨ ਦਾ ਵੇਲਾ, ਮੁਕਤੀ ਦਾ ਮੌਕਾ। ਪਰ ਮਿਲਨ ਦਾ ਸੱਦਾ ਦਿੰਦਾ ਪਤੀ, ਆਲਿੰਗਨ ਦਾ ਆਹਵਾਹਨ ਕਰਦਾ ਪ੍ਰਿਯਤਮ ਖਲੋਤਾ ਹੈ ਇੰਤਜ਼ਾਰ ਵਿੱਚ....ਮਿਲਨ ਨੂੰ ਆਤੁਰ। ਪਰ ਬਦਕਿਸਮਤ ਜੀਅ ਰੂਪੀ ਨਾਰ ਸੁੱਤੀ ਹੈ ਮਾਇਆ ਦੀ ਨੀਂਦ....ਸੰਸਾਰਕ ਸੁਖ ਸੁਪਣਿਆਂ ਦੀ ਨੀਂਦ।

ਭਗਵਾਨ ਕ੍ਰਿਸ਼ਨ ਅਰਜਨ ਨੂੰ ਕਹਿੰਦੇ ਹਨ—

ਯਾ ਨਿਸ਼ਾ ਸਰਬ ਭੂਤਾਨੀ ਤਸਿਅ ਜਾਗਰਤੀ ਸੰਜਮੀ
ਯਸਯ ਜਾਗ੍ਰਤੀ ਭੂਤਾਨੀ ਸਾ ਨਿਸ਼ਾ ਗੀਤਾ ਪਸ਼ਯਤੇ ਮੁਨੇ
(ਗੀਤਾ)

ਅਰਥਾਤ—ਜਦੋਂ ਰਾਤ, ਸਾਰਾ ਸੰਸਾਰ ਸਉਂਦਾ ਹੈ, ਉਦੋਂ ਮੇਰਾ ਭਗਤ ਜਾਗਦਾ ਹੈ....ਆਤਮਕ ਰੂਪ ਵਿਚ, ਚੈਤਨਯ ਰੂਪ ਵਿੱਚ ਅਤੇ ਜਦੋਂ ਸਾਰਾ ਜਗਤ ਮਾਇਆ ਦੀ , ਤ੍ਰਿਸ਼ਨਾ ਦੀ ਦੌੜ ਵਿੱਚ ਸੰਲਿਪਤ ਹੁੰਦਾ ਹੈ, ਉਦੋਂ ਇਕ ਯੋਗੀ ਵਾਸਤੇ ਰਾਤ ਹੁੰਦੀ ਹੈ....ਇਕ ਅਰਥਹੀਨ ਮਾਯਾਵੀ ਸੰਸਾਰ, ਨਾਸ਼ਵਾਨ ਭੌਤਕ ਵਿਸਥਾਰ।

ਅੱਧੀ ਤੋਂ ਵੱਧ ਰਾਤ ਬੀਤ ਗਈ। ਸਾਰਾ ਸੰਸਾਰ ਸੁੱਤਾ ਹੈ, ਪਰ ਗੁਰੂ ਨਾਨਕ ਜਾਗ ਰਿਹਾ ਹੈ...ਪ੍ਰਭੂ ਸਿਮਰਨ ਵਿੱਚ ਲੀਨ। ਮਾਤਾ ਦੀ ਆਵਾਜ਼ ਆਉਂਦੀ ਹੈ, "ਏ ਨਾਨਕ! ਪੁੱਤਰ ਸਾਰੀ ਦੁਨੀਆਂ ਸੌਂ ਗਈ, ਹੁਣ ਸੌਂ ਜਾ।" ਦੂਰ ਕਿਤੇ ਆਮ੍ਰਕੁੰਜ ਤੋਂ, ਪਪੀਹੇ ਦੀ ਕੂਕ ਗੂੰਜਦੀ ਹੈ, ਪੀਹੂ-ਪੀਹੂ.......। ਗੁਰੂ ਨਾਨਕ ਕਹਿੰਦੇ ਹਨ, "ਮਾਂ ਇਸ ਪਪੀਹੇ ਦਾ ਪ੍ਰੇਮੀ ਤਾਂ ਕਿਤੇ ਨੇੜੇ ਹੀ ਹੋਣੈ, ਆਲੇ-ਦੁਆਲੇ...ਅਜੇ ਇਹ ਨਹੀਂ ਸੁੱਤਾ—ਵਾਜਾਂ ਮਾਰਦੈ.....ਮੇਰਾ ਮਾਹੀ ਤਾਂ ਜਨਮਾਂ-ਜਨਮਾਂ ਤੋਂ ਕਿਤੇ ਰਹਿ ਗਿਆ ਹੈ....ਦੂਰ....ਬਹੁਤ ਦੂਰ। ਮੈਂ ਕਿਵੇਂ ਸੌਵਾਂ।" ਨੀਂਦ ਟੁੱਟੇ. ਮੂਰਛਾ ਟੁੱਟੇ ਤਾਂ ਅਹਿਸਾਸ ਹੁੰਦਾ ਹੈ ਵਿਯੋਗ ਦਾ। ਇਕ ਵਾਰ ਇਹ ਵਿਯੋਗੀ ਭਾਵ ਜਾਗ ਜਾਏ ਤਾਂ ਮੁੜ ਅੱਖਾਂ 'ਚੋਂ ਨੀਂਦ ਉੱਡ ਜਾਂਦੀ ਹੈ।

ਭਾਦੋਂ ਦੀ ਇਕ ਹਨੇਰੀ ਰਾਤ। ਸੂਰਦਾਸ ਪਿੰਡ ਤੋਂ ਬਾਹਰ, ਜਮੁਨਾ ਦੇ ਕੰਢੇ ਕ੍ਰਿਸ਼ਨ ਵਿਯੋਗ ਵਿੱਚ ਰੋ ਰਹੇ ਹਨ। ਜਮੁਨਾ ਅਜ ਬਹੁਤ ਚੜ੍ਹੀ ਹੋਏ ਏ। ਹੜ੍ਹ ਦਾ ਉਠਾਨ, ਰਾਹ ਦੇ ਪੱਥਰਾਂ ਨਾਲ ਕਿਨਾਰੇ ਦੇ ਬਨੇਰਿਆਂ ਨਾਲ ਸਿਰ ਮਾਰਦੀ ਵਿਯੋਗਿਨੀ ਜਮੁਨਾ ਦਾ ਹਾਹਾਕਾਰ ਰਾਤ੍ਰੀ ਵਿਚ ਭਿਆਨਕ ਸ਼ੋਰ ਬਣ ਗੂੰਜ ਰਿਹਾ ਹੈ.....। ਭਗਤ ਸੂਰਦਾਸ ਕਹਿੰਦੇ ਹਨ,

ਨਿਸ ਦਿਨ ਚਕਵੀ ਪਿਯ ਰਟਤ ਹੈ, ਭਈ ਦਸ਼ਾ ਮਨੋਹਾਰੀ।
ਸੂਰਦਾਸ ਪ੍ਰਭੂ ਜੌਂ ਜਮੁਨਾ ਗਤੀ ਸੋ ਗਤੀ ਭਈ ਹਮਾਰੀ॥

"ਜਿਵੇਂ ਰੋਜ਼ ਚਕਵੀ ਪਿਯ ਪਿਯ ਰਟਦੀ ਹੈ...ਜਮੁਨਾ ਜਿਵੇਂ ਸਾਗਰ ਮਿਲਨ ਨੂੰ ਉਤਾਵਲੀ ਸਿਰ ਮਾਰਦੀ ਦੌੜੀ ਜਾ ਰਹੀ ਹੈ, ਹੇ ਪ੍ਰਭੂ ਮੇਰੀ ਦਸ਼ਾ ਭੀ ਇਹੋ ਜਿਹੀ ਹੈ।" ਅੱਖਾਂ ਚੋਂ ਹੰਝੂ ਵਗੀ ਜਾ ਰਹੇ ਹਨ, ਯਮੁਨਾ ਦੀ ਧਾਰ ਵਾਂਗ ਅਤੇ ਸੂਰਦਾਸ ਸ਼ਿਆਮ-ਸ਼ਿਆਮ ਵਾਜਾਂ ਮਾਰ ਰਹੇ ਹਨ। ਇਹ ਅਵਸਥਾ ਪਿਆਰ ਦੀ ਹੈ, ਇਹ ਅਵਸਥਾ ਭਗਤੀ ਦੀ ਹੈ। ਇਹ ਅਵਸਥਾ ਆਤਮਕ-ਚੇਤਨਾ ਦੀ ਹੈ। ਇਸੇ ਅਵਸਥਾ ਲਈ ਬੁੱਲ੍ਹੇ ਸ਼ਾਹ ਕਹਿੰਦਾ ਹੈ,

"ਉਠ ਜਾਗ ਘੁਰਾੜੇ ਮਾਰ ਨਹੀਂ,
ਇਹ ਸਉਣ ਤੇਰੇ ਦਰਕਾਰ ਨਹੀਂ॥"

ਬਾਬੇ ਰਿਖੀ ਸਿੰਘ ਸਨ ਮਦਾਰ ਦੇ। ਨਾਂਗੇ ਬਾਬਿਆਂ ਨਾਲ ਫਿਰਦੇ ਰਹੇ, ਮਨ ਸ਼ਾਂਤ ਨਾ ਹੋਇਆ—ਸਤਿਗੁਰੂ ਰਾਮ ਸਿੰਘ ਦਾ ਸੰਗ ਹੁੰਦਿਆਂ ਅੰਤਰ ਦ੍ਰਿਸ਼ਟੀ ਖੁਲ੍ਹ ਗਈ...ਸਾਰਾ

ਸੰਸਾਰ ਅਰਥਹੀਨ ਹੋ ਗਿਆ। ਇਕ ਪਿੰਡ ਦੇ ਬਾਹਰ ਛੱਪੜੀ ਦੇ ਕੰਢੇ ਬੈਠ ਗਏ....ਸਿਮਰਨ ਵਿੱਚ ਲੀਨ ਹੋ ਗਏ। ਪਿੰਡ ਦੇ ਲੋਕਾਂ ਨੇ ਜ਼ਰੂਰੀ ਭੋਜਨ ਸਮਗਰੀ, ਭਾਂਡੇ, ਕੱਪੜੇ, ਬਿਸਤਰੇ ਰੱਖ ਦਿਤੇ। ਇਕ ਘਾਸ-ਫੂਸ ਦੀ ਝੋਂਪੜੀ ਵੀ ਪਾ ਦਿੱਤੀ। ਇਕ ਦਿਨ ਸੰਤਾਂ ਦਾ ਧਿਆਨ ਏਸ ਪਾਸੇ ਗਿਆ—ਓਏ ਮਨਾਂ, ਘਰ ਬਾਰ ਛੱਡਿਆ, ਮੋਹ ਮਾਇਆ ਛੱਡੀ, ਉਹੋ ਫਿਰ ਕੱਠੀ ਹੋ ਗਈ ?—ਇਕ ਸੋਟਾ ਲੈ ਕੇ ਸਾਰੇ ਭਾਂਡੇ ਭੰਨ ਦਿੱਤੇ, ਕੱਪੜਿਆਂ ਅਤੇ ਹੋਰ ਸਭ ਸਮਗਰੀ ਸਹਿਤ ਝੋਂਪੜੀ ਨੂੰ ਅੱਗ ਲਾ—ਅੱਗੇ ਤੁਰ ਪਏ। ਸਤਿਗੁਰੂ ਰਾਮ ਸਿੰਘ ਨੇ ਸੰਤ ਜੀਉਣ ਸਿੰਘ ਸਰਹਾਲੀ ਨੂੰ ਆਖਿਆ—"ਇਸ ਤਰ੍ਹਾਂ ਵੇਲੇ-ਕਵੇਲੇ ਨਾ ਮੈਨੂੰ ਯਾਦ ਕਰਿਆ ਕਰੋ....ਬਾਬੇ ਰਿਖੀ ਸਿੰਘ ਦੇ ਦਰਸ਼ਨ ਕਰ ਲਉ...ਮੇਰੇ ਦਰਸ਼ਨ ਦਾ ਹੀ ਫਲ ਹੈ.....ਨਿਸ਼ਾਨੀ ਵਜੋਂ ਜਿਵੇਂ ਇਸ ਵੇਲੇ ਮੈਂ ਤੁਹਾਡੇ ਸਾਹਮਣੇ ਕਛਹਿਰੇ ਦਾ ਇਕ ਪੌਂਚਾ ਪੈਰ ਵਿੱਚ ਅਤੇ ਇਕ ਹੱਥ ਵਿੱਚ ਫੜਿਆ ਹੈ ਇਸੇ ਤਰਾਂ ਬਾਬੇ ਹੁਰੀਂ ਦਰਬਾਰ ਸਾਹਿਬ ਇਕ ਪੌਂਚਾ ਪੈਰ ਵਿੱਚ ਇਕ ਹੱਥ ਵਿੱਚ ਫੜਕੇ ਪੁੱਠੀ ਪਰਿਕ੍ਰਮਾ ਕਰਦੇ ਹੋਣਗੇ। ਭਗਤਾਂ ਦੀ ਚਾਲ ਇਸੇ ਕਰਕੇ ਨਿਰਾਲੀ ਕਹੀ ਜਾਂਦੀ ਹੈ, ਉਹ ਸੰਸਾਰ ਤੋਂ ਉਲਟ ਚਲਦੇ ਦਿਸਦੇ ਹਨ। ਸੰਸਾਰ ਦੌੜਦਾ ਹੈ ਮਾਇਆ ਦੇ ਪਿੱਛੇ ਅਤੇ ਭਗਤ ਉਦਾਸ ਹੁੰਦਾ ਹੈ ਮਾਇਕ ਸੰਸਾਰ ਤੋਂ। ਸੰਸਾਰ ਜਾਗਦਾ ਹੈ ਭੌਤਕ ਰੂਪ ਵਿੱਚ, ਭਗਤ ਜਾਗਦਾ ਹੈ ਆਤਮਕ ਸਰੂਪ ਵਿੱਚ। ਇਸੇ ਆਤਮਕ ਜਾਗ੍ਰਤੀ ਲਈ ਸੁੱਤੇ ਸੰਸਾਰੀ ਨੂੰ ਗੁਰੂ ਨਾਨਕ ਹਲੂਣਾ ਦਿੰਦੇ ਹਨ—

ਸਹੁ ਜਾਗੈ ਹਉ ਨਿਸਿ ਭਰਿ ਸੋਵਾ॥

ਸਾਰੀ ਰਾਤ, ਸਾਰਾ ਜੀਵਨ ਪ੍ਰਭੂ ਸਾਡੀ ਉਡੀਕ ਵਿਚ ਹੈ। ਨੀਂਦ ਤੋਂ ਸੁਪਨਿਆਂ ਚੋਂ ਬਾਹਰ ਜਾਗ੍ਰਤੀ ਵਿੱਚ ਆਵੇ ਤਾਂ ਮਿਲਨ ਸਾਕਾਰ ਹੋਵੇ। ਪ੍ਰਮੇਸ਼ਰ, ਸਤਿਗੁਰੂ, ਸਦ ਜਾਗੰਤ ਹੈ ਅਤੇ ਜਾਗਦੇ ਨੂੰ ਮਿਲਨ ਲਈ, ਲਾਜ਼ਮੀ ਹੈ ਆਪ ਵੀ ਜਾਗਣਾ.....ਜਾਗੋ ਤਾਂ ਜਗਦੀਸ਼ ਮਿਲੈ।

ਸਾਰੇ ਭਗਤੀ ਸ਼ਾਸ਼ਤ੍ਰ, ਸਾਰੇ ਸੰਤ, ਗੁਰੂ, ਆਤਮਕ-ਜਾਗ੍ਰਤੀ ਦਾ ਹੀ ਸੰਦੇਸ਼ ਦੇ ਰਹੇ ਹਨ.....ਸਾਰੇ ਸਿਮਰਨ, ਪਾਠ, ਜਪ, ਤਪ, ਪੂਜਾ ਦਾ ਮੰਤਵ ਕਿ ਅੰਤਰ ਦੇ ਨੇਤਰ ਖੋਲ੍ਹ.."ਘੂੰਘਟ ਕੇ ਪਟ ਖੋਲ੍ਹ ਰੀ ਤੋਹੇ ਪੀਆ ਮਿਲੇਂਗੇ"—(ਮੀਰਾ)

੨੭੫੩, ਫੇਜ਼-੭, ਮੋਹਾਲੀ

> ਸਾਨੂੰ ਗਿਆਨ ਪ੍ਰਾਪਤੀ ਲਈ ਇਕ ਮੋਮਬਤੀ ਦੀ ਤਰ੍ਹਾਂ ਪਿਘਲ ਜਾਣਾ ਚਾਹੀਦਾ ਹੈ। ਇਹ ਤੁਹਾਡਾ ਫਰਜ਼ ਹੈ ਭਾਵੇਂ ਤੁਹਾਨੂੰ ਸਾਰੀ ਧਰਤੀ ਦੀ ਯਾਤਰਾ ਵੀ ਕਿਉਂ ਨਾ ਕਰਨੀ ਪਵੇ।
>
> *—ਸ਼ੇਖ ਸਾਅਦੀ*

## ਦਰਸ਼ਨ ਮਾਹੀ ਦਾ / *ਪੂਰਨ ਸਿੰਘ 'ਨਿਰਾਲਾ'*

ਮੱਸਿਆ ਦੀ ਕਾਲੀ ਰਾਤ ਸੀ,
ਕਿਣਮਿਣ ਕਰਦੀ ਬਰਸਾਤ ਸੀ।

ਬਿਜਲੀ ਸੀ ਚਮਕਾਂ ਮਾਰਦੀ,
ਪੋਹ-ਮਾਹ ਦੀ ਸਰਦੀ ਠਾਰਦੀ।

ਹਰ ਥਾਂ ਹਨ੍ਹੇਰਾ ਘੁੱਪ ਸੀ,
ਹਰ ਪਾਸੇ ਲਗਦੀ ਚੁੱਪ ਸੀ।

ਮੈਂ ਅੱਗੇ ਜਾ ਹੋ ਕੇ ਤੱਕਿਆ,
ਬੈਠਾ ਇਕ ਰਾਹੀ ਥੱਕਿਆ।

ਆਸ਼ਕ ਦਾ ਵੇਖਿਆ ਪੱਥ ਸੀ,
ਅੰਬਰ ਦੀ ਚੋਂਦੀ ਛੱਤ ਸੀ।

ਤੱਕਿਆ ਮੈਂ ਨੂਰ ਉਸ ਮੀਤ ਦਾ,
ਆਸ਼ਕ ਸੀ ਗੁਰ ਜਗਜੀਤ ਦਾ।

ਤਰਲਾ ਮੈਂ ਕਰਕੇ ਪੁੱਛਿਆ :
ਵੀਰਾ ਕਿਉਂ ਬੈਠਾ ਏਂ ਰੁੱਸਿਆ ?

ਇਸ ਕਹਿਰ ਵਾਲੀ ਰਾਤ ਵਿਚ,
ਭਿੱਜਦਾ ਕਿਉਂ ਬਰਸਾਤ ਵਿਚ ?

ਠੰਡੀ ਪਈ ਚਲਦੀ ਪੌਣ ਏ,
ਏਡਾ ਤੇਰਾ ਪਿਆਰਾ ਕੌਣ ਏ ?

ਏ ਦੱਸ ਵੇ ਮੈਨੂੰ ਪਿਆਰਿਆ,
ਕਿਉਂ ਰੂਪ ਤੂੰ ਐਸਾ ਧਾਰਿਆ ?

ਹਾਓਕਾ ਭਰ ਕਹਿੰਦਾ ਬੋਲ ਨਾ,
ਦੁਖੀਆਂ ਦੇ ਦਿਲ ਨੂੰ ਫੋਲ ਨਾ।

ਜਿਸਦਾ ਸੀ ਸਾਨੂੰ ਆਸਰਾ,
ਉਹ ਵੀ ਕਰ ਗਿਆ ਨਿਆਸਰਾ।

ਭੁੱਲਦਾ ਮੈਂ ਉਸਦੇ ਬੋਲ ਨਾ,
ਪ੍ਰੀਤਮ ਉਹ ਆਉਂਦਾ ਕੋਲ ਨਾ।

ਉਸ ਭੈਣੀ 'ਚ ਡੇਰਾ ਲਾ ਲਿਆ,
ਸਰਸੇ ਨੂੰ ਜਿਵੇਂ ਭੁਲਾ ਲਿਆ।

ਦਿਲ ਮੇਰਾ ਹਰਦਮ ਸੋਚਦਾ,
ਦਰਸ਼ਨ ਉਸਦੇ ਮੈਂ ਲੋਚਦਾ।

ਆਉਣਾ ਹੈ "ਪੂਰਨ" ਕਹਿ ਗਿਆ,
ਮੈਂ ਰਸਤੇ ਦੇ ਵਿਚ ਬਹਿ ਗਿਆ।

ਕਰਨਾ ਮੈਂ ਦਰਸ਼ਨ ਮਾਹੀ ਦਾ,
ਉਹਨੂੰ ਛੇਤੀ ਆਉਣਾ ਚਾਹੀਦਾ।

*—ਮਮੇਰਾਂ ਰੋਡ, ਐਲਨਾਬਾਦ*
*ਜ਼ਿਲ੍ਹਾ ਸਿਰਸਾ*

# ਕੂਕਾ-ਕਿਰਦਾਰ ਦੀ ਬੁਲੰਦੀ ਦੇ ਦਰਸ਼ਨ

—ਸੁਵਰਨ ਸਿੰਘ ਵਿਰਕ

੬ ਸਿਤੰਬਰ ੧੯੪੨ ਈ. ਨੂੰ ਸਤਿਗੁਰੂ ਜੀ ਨੇ ਸ਼ਿਮਲੇ ਇਕ ਪੰਜਾਬੀ ਕਵੀ ਦਰਬਾਰ ਵਿਚ ਦਰਸ਼ਨ ਦਿਤੇ। ਜਿਥੇ ਡਾਕਟਰ ਫਕੀਰ, ਅਵਤਾਰ ਸਿੰਘ ਆਜ਼ਾਦ, ਉਸਤਾਦ ਦਾਮਨ ਬਾਗਬਾਨਪੁਰੀ, ਬਾਬੂ ਫੀਰੋਜ਼ਦੀਨ ਸ਼ਰਫ਼, ਕਰਤਾਰ ਸਿੰਘ ਬਲੱਗਣ, ਤੇਜਾ ਸਿੰਘ ਸਾਬਰ ਆਦਿ ਉੱਚ ਕੋਟੀ ਦੇ ਕਵੀ ਪਹੁੰਚੇ ਹੋਏ ਸਨ। ਇਸ ਵਿਚ ਪਾਸ ਮਤਿਆਂ ਵਿਚ ਦਿੱਲੀ ਤੇ ਲਾਹੌਰ ਰੇਡੀਓ ਸਟੇਸ਼ਨਾਂ ਤੋਂ ਪੰਜਾਬੀ ਦੇ ਵਿਆਪਕ ਪੱਧਰ ਤੇ ਪਰਸਾਰਿਤ ਹੋਣ, ਸਿੱਖਿਆ ਦੇ ਛੋਟੇ ਤੋਂ ਵੱਡੇ ਤਕ ਅਦਾਰਿਆਂ ਵਿਚ ਪੰਜਾਬੀ ਦੀ ਪੜ੍ਹਾਈ ਦੀ ਮੰਗ ਉਠਾਈ ਗਈ ਅਤੇ ਦੁਸਹਿਰੇ ਦੇ ਲਾਗੇ-ਚਾਗੇ ਭੈਣੀ ਸਾਹਿਬ ਵਿਚ ਹੋਣ ਵਾਲੀ ਪੰਜਾਬੀ ਕਾਨਫਰੰਸ ਦਾ ਸਭਨਾਂ ਨੂੰ ਖੁੱਲ੍ਹਾ ਸੱਦਾ ਦਿਤਾ ਗਿਆ।

ਜੀਵਨ ਦੀਆਂ ਗੁੱਝੀਆਂ ਰਮਜ਼ਾਂ ਦੱਸਣ ਵਾਲੇ ਸਤਿਗੁਰੂ ਜੀ ਦੇ ਬਚਨ ਥਾਂ ਪਰ ਥਾਂ ਉਦਰਿਤ ਕੀਤੇ ਗਏ ਹਨ, ਜਿਹਨਾਂ ਦਾ ਆਸ਼ਾ ਗੁਰਬਾਣੀ ਵਾਲਾ ਹੀ, ਬਹੁਤੀ ਵਾਲੇ ਨੂੰ ਚਿੰਤਾ ਅਤੇ ਥੋਹੜੀ ਮਾਇਆ ਵਾਲਾ ਭਰਮਦਾ ਫਿਰਦਾ ਹੈ। ਸਮਤਾ ਮੂਲਕ ਸਮਾਜ ਵੱਲ ਇਸ਼ਾਰਾ ਹੈ—

"ਸਤਿਗੁਰੂ ਜੀ ਬਚਨ ਕੀਤਾ, ਬਿਹੰਗਮ ਸਾਧੂ ਆਤਮੇ ਤੇ ਸ਼ਬਦ ਦੇ ਪਰਚੇ ਕਰ ਸੁਖੀ ਰਹਿੰਦਾ ਹੈ। ਤੇ ਗ੍ਰਿਹਸਤੀ ਨੂੰ ਹੱਥ ਥੁੜੇ ਨਾ ਤੇ ਜਮ੍ਹਾਂ ਜੋਗਾ ਜੁੜੇ ਨਾ, ਤਾਂ ਸੁਖੀ ਰਹਿੰਦਾ ਹੈ। ਥੁੜਿਆਂ ਸੇਵਾ ਦੀ ਸਿੱਕ ਨਹੀਂ ਪੂਰੀ ਹੁੰਦੀ ਤੇ ਕੰਮ ਸਵਾਲ ਨਹੀਂ ਰਿਹਾ ਜਾਂਦਾ। ਆਤਮਾ ਖਿਲਰਦਾ ਹੈ। ਤੇ ਜਮ੍ਹਾਂ ਵੱਲ ਟੁਰਿਆਂ ਸੂਮਪਣਾਂ ਸਿਰ ਚੁੱਕਦਾ ਏ। ਸਿਖ ਇਹੋ ਹੀ ਮੰਗੇ।"

"ਤੇ ਬਚਨ ਕੀਤੋ ਨੇ ਇਕ ਫਕੀਰ ਨੂੰ ਮੋਹਰ ਲੱਭੀ। ਉਸ ਰਾਜੇ ਨੂੰ ਦੇ ਕਿਹਾ, ਮੈਨੂੰ ਕੋਈ ਭੁੱਖ ਨਹੀਂ, ਤੂੰ ਅਤਿ ਭੁੱਖਾ ਹੈਂ ਲੈ ਲੈ, ਇਸ ਲਈ ਦੇਂਦਾ ਹਾਂ। ਰਾਜੇ ਕਿਹਾ "ਮੈਨੂੰ ਕਾਹਦੀ ਭੁੱਖ ਏ ?" ਫ਼ਕੀਰ ਨੇ ਕਿਹਾ, "ਕਿਸੇ ਨੂੰ ਰੋਟੀ ਦੀ ਭੁੱਖ, ਕਿਸੇ ਨੂੰ ਕੱਪੜੇ ਦੀ, ਕਿਸੇ ਨੂੰ ਕੁੱਲੀ ਦੀ, ਪਰ ਤੈਨੂੰ ਦੇਸ਼ਾਂ ਦੀ ਭੁੱਖ ਹੈ, ਇਸ ਲਈ ਤੂੰ ਅਤਿ ਭੁੱਖਾ ਹੈਂ।" ਰਾਜਾ ਨਿਰੁੱਤਰ ਭੀ ਹੋਇਆ ਸੋਚਵਾਨ ਭੀ।[५०]

ਸਤਿਗੁਰੂ ਰਾਮ ਸਿੰਘ ਦੇ ਵਿਛੋੜੇ ਨੂੰ, ਸਤਿਗੁਰੂ ਪਰਤਾਪ ਸਿੰਘ ਜੀ ਅਤੇ ਨਾਮਧਾਰੀ ਸੰਗਤ ਨੇ ਕੁਝ ਇਸ ਤਰ੍ਹਾਂ ਹੰਢਾਇਆ ਕਿ ਰਾਮ-ਵਿਓਗੀਆਂ ਦੇ ਇਸ ਪੰਥ ਦੀ ਦੁਨੀਆਂ ਨਾਲੋਂ ਨੁਹਾਰ ਹੀ ਵੱਖਰੀ ਹੋ ਗਈ। ਨਾਮ ਦਾ ਰੰਗ, ਸ਼ਬਦ ਦੀ ਮਸਤੀ ਇਲਾਹੀ ਰੰਗਣਾਂ ਵਿਚ ਰੰਗ ਦੇਂਦੀ। ਅਤੇ ਪ੍ਰੀਤਮ ਵਿਛੋੜੇ ਦੀਆਂ ਸਾਂਗਾਂ ਵੱਜਦੀਆਂ। ਕਦੋਂ ਕਿਸੇ ਬਿਰਹੋਂ ਕੁੱਠੇ ਹਿਰਦੇ ਨੇ ਕਿਹੜਾ ਸ਼ਬਦ ਪੜ੍ਹਿਆ ਸੀ, ਕਿਹੜੀ ਲੋਕ ਧਾਰਨਾਂ ਲਾਈ ਸੀ ਸਤਿਗੁਰੂ ਜੀ ਦੇ ਹਿਰਦੇ ਤੇ ਸਭ ਕੁਝ ਉੱਕਰਿਆ ਹੁੰਦਾ ਸੀ—"ਸਤਿਗੁਰੂ ਜੀ ੨੬ ਅਸੂ ਪ੍ਰਸ਼ਾਦਿ ਛਕਣ ਪਹਿਲੋਂ ਕੋਠੀ ਰਾਮਸਰ ਕੰਢੇ ਬੈਠੇ ਮੌਜ ਨਾਲ ਬਚਨ ਕੀਤਾ, ਸੌਂਧੇ ਕੋਟੋਂ (ਜ਼ਿਲ੍ਹਾ ਸ਼ੇਖ਼ੂਪੁਰਾ-ਸ.ਸ. ਵਿਰਕ) ਟੁਰੇ ਸਾਂ, ਕਾਲੂ ਰਾਗੀ ਤਰਜ਼ ਬੋਲੀ ਸੀ—"

"ਕਹੀਆਂ ਮੱਲੀਆਂ ਨੀ ਝੋਕਾਂ,
ਆ ਵੜ ਝੰਗ ਨਿਸ਼ੰਗ ਵੇ।
ਮੇਰੀਆਂ ਲੱਗ ਗਈਆਂ ਅੱਖਾਂ ਬੇਵੱਸੀਆਂ,
ਝੰਗ ਸਿਆਲਾਂ ਦਾ ਸੋਹਣਾ ਪਹਿਰਾਵਾ,
ਕੰਨੀਂ ਬੁੰਦੇ ਗਲ ਰੱਸੀਆਂ।"

ਪੜ੍ਹਦੇ ਸਤਿਗੁਰੂ ਜੀ ਵੈਰਾਗੀ ਹੋ ਗਏ। 'ਤੇ ਤੂੰ ਨਵਾਂ ਡੇਰਾ ਪਾ ਲਿਆ ਏ ਨਿਹੰਗਾ' ਆਦਿ ਕਈ ਤਰਜ਼ਾਂ ਬੋਲੀਆਂ ਮੌਜ 'ਚ ਪਿਆਂ ਹੀ।[५१]

ਮਨ ਨੂੰ ਮੈਦਾਨ ਕਰਨਾ ਪੈਂਦਾ ਹੈ, ਟੋਏ ਟਿੱਬੇ ਸਮਤਲ ਕਰਨੇ ਹੁੰਦੇ ਹਨ। ਦੂਈ ਦਵੈਤ ਹਉਮੈ ਈਰਖਾ ਦੀਆਂ ਖੁੰਘੀਆਂ ਲਾਹੁਣ ਬਾਦ ਹੀ ਮਨ ਦਾ ਸੋਟਾ ਸਾਫ ਹੁੰਦਾ ਹੈ। ਨਹੁੰ ਦੀ ਸਫੇਦੀ ਜਿਤਨੀ ਹਉਮੈਂ ਵੀ ਬੇਲੀ ਦੇ ਮਿਲਣ ਦੇ ਪੰਧ ਵਿਚ ਰੋੜਾ ਬਣ ਖਲੋਂਦੀ ਹੈ। ਉਚ ਅਧਿਆਤਮਕ ਮਾਰਗ ਦੇ ਪਾਂਧੀਆਂ ਨੂੰ ਇਸ ਦੇ ਸਫਰ ਦੇ ਸਾਰੇ ਹੀ ਕੌੜੇ ਮਿੱਠੇ ਅਨੁਭਵ ਹੁੰਦੇ ਹਨ। ਸਤਿਗੁਰੂ ਪਰਤਾਪ ਸਿੰਘ ਵੀ ਆਪਣੇ ਸਿੱਖਾਂ ਵਿਚੋਂ ਮੈਂ ਮਰੀ ਵੇਖਣੀ ਚਾਹੁੰਦੇ ਹਨ। ਪਰਸੰਗ ਛੋਟਾ ਜਿਹਾ ਹੀ ਹੈ ਪਰ ਅਰਥ ਕੇਡੇ ਵੱਡੇ ਹਨ—"ਹਿੰਦੂ ਚੱਕ ਹੀ ਸਹਿਸਰੇ ਦੇ ਸ਼ਾਹ ਨਿਹਾਲ ਸਿੰਘ ਅਰਜ਼ ਕੀਤੀ, ਮੇਰੇ ਪਿੰਡ ਮੇਲਾ ਕਰੋ।" ਉੱਤਰ ਦਿੱਤੇ ਨੇ, "ਵਰਨੀ ਕੁਝ ਦਿਨ ਨੇਮ ਕਰਨਾ ਹੈ। ਉਸੇ ਵਿਚ ਰਸਦ ਪਾ ਦੇ। ਉਹ ਚੁੱਪ ਕਰ ਰਿਹਾ। ਸੰਤ ਅਰੂੜ ਸਿੰਘ ਜੀ ਬਉਰਿਆਂ ਵਾਲਿਆਂ ਪੁੱਛਿਆ, "ਕੈਸਾ ਨੇਮ ਵਰਨੀਂ ਕਰੋਗੇ ?" ਉੱਤਰ ਦਿੱਤੇ ਨੇ "ਵਿਚ ਲੱਗ ਕੇ ਆ ਵੇਖ ਲੈਣਾ। ਗੁਰੂ ਕੀ ਕਰਾਂਦਾ ਏ।" ਨਿਹਾਲ ਸਿੰਘ ਤੇ ਚਲਾ ਗਿਆ, ਪਰ ਸਤਿਗੁਰੂ ਜੀ ਉਸ ਦੇ ਮੇਲਾ ਮੰਗਣ ਨੂੰ ਮੁੱਖ ਰਖ ਕਿਹਾ, "ਵੇਖੋ! ਇਹ ਬਾਬਾ ਵਰਨਾਂ ਦੇ ਮੇਲੇ ਵਿਚ ਰਸਦ ਪਾਣੀ ਨਹੀਂ ਮੰਨਿਆ। ਪਰ ਜਿਸ ਸਾਧ-ਸੰਗਤ ਤੇ ਸਤਿਗੁਰੂ ਨਮਿੱਤ ਹੀ ਕਰਨਾ ਹੋਵੇ, ਉਹ ਸਉਣ ਸਿੰਘ ਮਨੇਸਾਂ ਵਾਲੇ ਵਾਂਗ ਕਰੇ, ਉਹ ਆਖ ਦਿੰਦਾ ਹੈ, ਮੇਰਾ ਕੋਲ ਇਤਨਾ ਪਦਾਰਥ ਹੈ ਤੇ ਜਿਥੇ ਸਲਾਹ

ਜੇ ਵਰਤ ਲਵੋ। ਉਹ ਸੂਧਾ ਤੇ ਉਦਾਰ ਚਿਤ ਸਾਧੂ ਹੈ। ਦੁਨੀਆਂਦਾਰ ਹਰ ਕਾਰਜ ਵਿਚ ਆਪਣੀ ਸੋਭਾ ਜਣੌਤ ਨੂੰ ਸਾਰਾ ਹੀ ਕਰਮ ਧਰਮ ਕਰਦੇ ਹਨ। ਚੰਗਾ ਹੋਇਆ ਬਿਆਜ ਲੈਣ ਵਾਲੇ ਦਾ ਪਦਾਰਥ ਨਹੀਂ ਪਿਆ ਸਾਧਾਂ ਦੇ ਨੇਮ ਵਿਚ।"[੫੨]

ਕੰਧਾਰਾ ਸਿੰਘ ਦੇ ਖੂਹ ਤੇ ਪਿੰਡੋਂ ਦੱਖਣ ਕੋਹ ਕੁ ਦੀ ਵਾਟ ਤੇ ਬੜੇ ਰੰਗ ਤੇ ਰਸ ਵਿਚ ਇਹ ਕੁਝ ਦਿਨਾਂ ਦਾ ਜਪ ਪ੍ਰਯੋਗ ਸਫਲ ਹੋਇਆ। ਰਾਗੀ ਸੋਹਣਾ, ਸੁੰਦਰ, ਸੰਦਲ ਕੋਟਲੀ ਰਾਮਦਾਸਾਂ ਦੇ ਸੀ। ਸਤਿਗੁਰੂ ਜੀ ਨੇ ਪੁਰਾਣੇ ਸਾਧਾਂ ਦੇ ਬਚਨ ਸੁਣਾਉਂਦਿਆਂ ਕਿਹਾ ਕਿ ਬਾਬਾ ਅਰਜਨ ਸਿੰਘ ਚਚਰਾੜੀ ਵਾਲੇ ਹੱਥੀਂ ਚੱਕੀ ਪੀਹ ਲੰਗਰ ਸਜਾਉਂਦੇ ਸਨ ਤੇ ਜਿਸ ਦਿਨ ਕੋਈ ਸਾਧ ਆ ਕੇ ਪ੍ਰਸ਼ਾਦ ਨਾ ਛਕਦਾ "ਵੈਰਾਗੀ ਹੋ ਕਹਿੰਦੇ ਹਨ, ਅੱਜ ਕੀ ਭੁਲ ਹੋਈ ਹੈ, ਰਾਮ ਤੁੱਠਾ ਨਹੀਂ। ਬਚਨ ਕੀਤਾ ਸੇਵਾ ਨਾਮ ਨਾਲੋਂ ਭੀ ਵੱਡੀ ਹੈ। ਇਹ ਕਮਾਈ ਵਾਲਿਆਂ ਤੋਂ ਹਿੱਸਾ ਲੈ ਲੈਂਦੀ ਹੈ ਤੇ ਕਿਹਾ ਗੁਰੂ ਜੱਸ ਕਰਨਾ ਭਾਵੇਂ ਲਿਖ ਭਾਵੇਂ ਬੋਲ, ਬੜੀ ਗੁਰੂ ਦੀ ਬਖਸ਼ਿਸ਼ ਹੋਵੇ ਤਾਂ ਮਿਲਦਾ ਹੈ। ਤੇ ਫਲ ਇਸਦਾ ਤਦ ਹੁੰਦਾ ਏ ਜੇ ਲਾਲਚ ਨਾ ਰਿਦੇ ਵਿਚ ਵਰਤੇ।"[੫੩]

ਹੋਲਾ ੧੯੯੯ ਬਿਕ੍ਰਮੀ ਭੈਣੀ ਸਾਹਿਬ, ਹਿੰਦੂ ਸਿੱਖ ਮਿਲਾਪ ਕਾਨਫਰੰਸ ਦੀ ਪ੍ਰਧਾਨਗੀ ਕਰਨ ਸੇਠ ਜੁਗਲ ਕਿਸ਼ੋਰ ਬਿਰਲਾ ਆਇਆ। ਉਸ ਕਿਹਾ ਕਿ ਮੈਂ ਜਿਥੇ ਜਾਂਦਾ ਹਾਂ ਉਥੇ ਦਾਨ ਦਿੱਤੇ ਬਿਨਾਂ ਨਹੀਂ ਆਉਂਦਾ। ਮੈਂ ਇਥੇ ਵੀ ਲੰਗਰ ਵਾਸਤੇ ੮੦,੦੦੦ ਰੁਪੈ ਦਾਨ ਕਰਦਾ ਹਾਂ। ਸਤਿਗੁਰੂ ਪਰਤਾਪ ਸਿੰਘ ਜੀ ਨੇ ਉੱਤਰ ਦਿੱਤਾ, "ਇਹ ਗੁਰੂ ਨਾਨਕ ਸਤਿਗੁਰੂ ਰਾਮ ਸਿੰਘ ਜੀ ਦਾ ਦਰ ਘਰ ਕਿਸੇ ਆਏ ਤੋਂ ਲੈਣ ਦੀ ਥਾਂ ਆਏ ਨੂੰ ਦੇਂਦਾ ਹੀ ਹੈ, ਭਾਵੇਂ ਉਹ ਕੈਸਾ ਹੋਵੇ।"......ਸੰਤ ਇੰਦਰ ਸਿੰਘ ਚੱਕਰਵਰਤੀ ਨੇ ਸਤਿਗੁਰੂ ਜੀ ਨੂੰ ਨੇੜੇ ਹੋ ਨੀਵੀਂ ਜਹੀ ਸੁਰ ਵਿਚ ਕਿਹਾ, "ਇਤਨਾ ਧਨ ਨਿਤ ਨਿਤ ਨਹੀਂ ਆਉਂਦਾ।" ਤਾਂ ਸਤਿਗੁਰੂ ਜੀ ਉੱਤਰ ਦਿੱਤਾ, "ਨਿੱਤ ਨਿੱਤ ਇਤਨਾ ਮੋੜਨ ਵਾਲਾ ਭੀ ਨਹੀਂ ਹੁੰਦਾ।"[੫੪]

ਮਾਤਾ ਜੀਵਣ ਕੌਰ ਜੀ ਦੇ ਭੋਗ ਸਮੇਂ ਨਾਨਕਿਆਂ ਅਤੇ ਮਾਲਵੇ ਦੀਆਂ ਸੰਗਤਾਂ ਵਲੋਂ ਆਈਆਂ ਪੱਗਾਂ ਇਹ ਕਹਿ ਕੇ ਸਵੀਕਾਰ ਨਾ ਕੀਤੀਆਂ ਕਿ ਪੱਗ ਤਾਂ ਪਿਤਾ ਚੜ੍ਹੇ ਦੀ ਪੁੱਤ ਨੂੰ ਮਿਲਦੀ ਹੈ, ਸੋ ਮੈਂ ਅੱਗੇ ਇਕ ਵੇਰ ਸੰਗਤ ਵਲੋਂ ਲੈ ਚੁੱਕਾ ਹਾਂ।

ਸੰਤ ਤਰਨ ਸਿੰਘ ਵਹਿਮੀ ਦੀ ਸੁਹਿਰਦਤਾ ਵੀ ਇਸ ਗ੍ਰੰਥ ਵਿਚ ਡੁੱਲ੍ਹ ਡੁੱਲ੍ਹ ਪੈਂਦੀ ਹੈ। ਜਿਹਨਾਂ ਬਚਨਾਂ ਦੇ ਨਸ਼ਰ ਹੋਣ ਤੇ ਸਬੰਧਤ ਵਿਅਕਤੀਆਂ ਨੂੰ ਪਰੇਸ਼ਾਨੀ ਹੋ ਸਕਦੀ ਹੈ ਉਹਨਾਂ ਦੇ ਨਾਂ ਥਾਂ ਨਹੀਂ ਲਿਖੇ ਜਾਣ ਬੁੱਝ ਕੇ। ਤੇ ਆਪਣੇ ਬਾਰੇ ਵੀ ਜੋ ਕੋਈ ਨਾਂਹ ਵਾਚਕ ਘਟਨਾ ਸਾਂਹਵੇ ਆਈ ਹੈ ਤਾਂ ਉਸ ਤੋਂ ਮੁੱਖ ਨਹੀਂ ਫੇਰਿਆ। ੨੦ ਭਾਦਰੋਂ ੨੦੦੦ ਬਿਕ੍ਰਮੀ ਨੂੰ ਸੰਤ ਜੀ ਦੀ ਪਹਿਲੀ ਸੁਪਤਨੀ ਬੀਬੀ ਕਰਤਾਰ ਕੌਰ, ਦੋ ਸਪੁੱਤਰ ਸਾਧੂ ਸਿੰਘ ਬਲੀ ਸਿੰਘ ਅਤੇ ਇਕ ਧੀ ਛੱਡ ਕੇ ਪ੍ਰਲੋਕ ਸਿਧਾਰ ਗਈ ਤਾਂ ਉਸ ਬੀਬੀ ਦੇ ਪੇਕਿਆਂ ਆਪਣੇ ਦੋਹਤੇ ਦੋਹਤੀ ਦੀ ਪਾਲਣਾ ਲਈ ਛੋਟੀ ਭੈਣ ਦਾ ਰਿਸ਼ਤਾ ਦੇ ਦਿਤਾ। ਪਰ ਉਹ ਖਾਨਦਾਨ ਨਾਮਧਾਰੀ ਨਹੀਂ ਸੀ। ਸਤਿਗੁਰੂ ਜੀ ਨੂੰ ਇਹ ਗੱਲ ਔਖਰੀ ਕਿ ਇਕ ਚੰਗੇ ਨਾਮਧਾਰੀ ਪਰਿਵਾਰ ਦੀ ਬੀਬੀ ਇਸ ਥਾਂ ਤੋਂ ਵਾਂਝਿਆਂ ਗਈ। ਸੋ ਇਕ ਸੌ ਰੁਪੈ ਡੰਨ ਵਹਿਮੀ ਹੋਰਾਂ ਨੂੰ, ਕਈ ਦੀਵਾਨਾਂ ਵਿਚ ਖਲੋਕੇ ਬਖਸ਼ਬੰਦੀ ਕਰਵਾਉਣ ਬਾਦ ਲੱਗਿਆ। ਵਹਿਮੀ ਜੀ ਨੇ ਇਸ ਨੂੰ ਆਪਣੇ ਤੇ ਸਤਿਗੁਰੂ ਦੀ ਅਪਾਰ ਬਖਸ਼ਿਸ਼ ਜਿਉਂ ਲਿਆ ਅਤੇ ਇਸ ਗੱਲ ਦੀ ਵੀ ਪ੍ਰਸੰਸਾ ਕੀਤੀ ਕਿ ਡੰਨ ਜੇ ਤਕੜਿਆਂ ਨੂੰ ਲੱਗੇ ਤਾਂ ਮਾੜੇ ਸਿੱਖਾਂ ਦੀ ਵੀ ਸ਼ਰਧਾ ਬਣੀ ਰਹਿੰਦੀ ਹੈ। ਸਤਿਗੁਰੂ ਜੀ ਸਭ ਸੰਗਤਾਂ ਨੂੰ ਸੁਣ ਕਿਹਾ, "ਮੈਂ ਤਰਨ ਸਿੰਘ ਨੂੰ ਚਵਿੰਡੇ, ਕੋਰੋਟਾਣੀ ਕਈ ਥਾਈਂ ਤਰਲੇ ਕਰਦੇ ਨੂੰ ਤੁਹਾਡੇ ਵਿਚ ਡੰਨ ਲਾਇਆ ਹੈ ਤੇ ਇਨ੍ਹਾਂ ਦੋਨੋਂ ਘਰਾਂ ਨੂੰ ਭੀ ਇਸ ਲਈ ਤੋੜ ਪੁਚਾ ਛੱਡਿਆ ਹੈ, ਤੁਹਾਨੂੰ ਸਬਕ ਆਵੇ ਕਿ ਜਿਨਾਂ ਵੱਡਾ ਹੋਵੀਏ, ਸਿਦਕ ਸਿਖੀ ਭੀ ਇਹਨਾਂ ਵਾਂਗੂੰ ਵੱਡੀ ਲੋੜੀਦੀ ਏ। ਭੁੱਲ ਤੇ ਹੋ ਹੀ ਜਾਂਦੀ ਏ। ਵੱਡੇ ਹੀ ਲੀਹਾਂ ਪਾਂਦੇ ਤੇ ਢਾਂਦੇ ਹਨ।"[੫੫]

੨੦੦੧ ਬਿਕ੍ਰਮੀ ਦਾ ਹੋਲਾ ਪਿੰਡ ਗਿੱਲ ਜ਼ਿਲ੍ਹਾ ਸ਼ੇਖੂਪੁਰਾ ਵਿਚ ਹੋਇਆ। ਇਸ ਪਿੰਡ ਦੇ ਮੁਖੀ ਨਾਮਧਾਰੀ ਸਿੰਘ ਜਥੇਦਾਰ ਚਰਨ ਸਿੰਘ ਜੀ ਸਨ। ਹੋਲੇ ਦੇ ਭੋਗ ਤੋਂ ਬਾਦ ਜਥੇਦਾਰ ਜੀ ਦੇ ਘਰੋਂ ਘਿਓ ਦੇ ਪੀਪੇ ਵਿਚੋਂ ਇਕ ਬਿਹੰਗਮ ਨੇ ਗੜਵਾ ਘਿਓ ਦਾ ਭਰ ਲਿਆ ਅਤੇ ਤੁਰ ਪਿਆ। ਸੰਤ ਚਰਨ ਸਿੰਘ ਦੀ ਸੁਪਤਨੀ ਧੰਨ ਕੌਰ ਕਿਹਾ ਕਿ ਕੋਈ ਘਿਓ ਲੈ ਗਿਆ ਹੈ ਤਾਂ ਗੁਆਂਢਣ ਬੋਲੀ ਉਹ ਇਕ ਸਿਖ ਲਈ ਜਾਂਦਾ ਹੈ। ਧੰਨ ਕੌਰ ਨੇ ਆਪਣੇ ਪੰਥ ਦੀ ਬਦਨਾਮੀ ਕੱਜਣ ਲਈ ਤੁਰੰਤ ਝੂਠ ਬੋਲਿਆ ਕਿ ਉਸ ਨੂੰ ਤੇ ਮੈਂ ਆਪ ਦਿੱਤਾ ਹੈ, "ਤੂੰ ਕੋਈ ਹੋਰ ਦੱਸ।" ਇਹੋ ਜਿਹੇ ਸਿਦਕੀ ਨਾਮਧਾਰੀ ਸਿੰਘਾਂ ਦੀਆਂ ਗਾਥਾਵਾਂ ਦੇ ਨਾਲ ਵਹਿਮੀ-ਰਚਨਾ ਭਰਪੂਰ ਹੈ। "ਸੰਤ ਮੰਗਲ ਸਿੰਘ ਜੀ ਢੋਟੀਆਂ ਵਾਲੇ ਕੁਵੇਲੇ ਆਪਣੇ ਖੇਤ ਵਿਚੋਂ ਪੱਠੇ ਜਾ ਵੱਢਦੇ ਨੂੰ ਵੇਖ ਪਿਛੇ ਮੁੜ ਜਾਂਦੇ ਹਨ, ਮੱਤ ਸ਼ਰਮਿੰਦਾ ਹੋਵੇ ਜਾਂ ਵਿਰਵਾ ਰਹੇ।"[੫੬] ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਮੀਹਾਂ ਸਿੰਘ ਜੀ ਜੰਡੂ ਸ਼ਾਹੀਆਂ ਨੇ ਪਕਾਵੀਂ ਸੌਂਜੀ ਖਲ੍ਹਾਰੀ ਸੀ ਬੀਜ ਤਿਆਰ ਕਰਨ ਲਈ। ਅੱਗੇ ਇਕ ਅਰੋੜਾ ਭਾਂਡੇ ਵੇਚ ਕੇ ਮੁੜਦਾ ਉਹ ਸੌਂਜੀ ਵੱਢਣ ਲੱਗ ਪਿਆ। ਸੰਤ ਜੀ ਆਏ ਗੇੜਾ ਮਾਰਨ ਤਾਂ ਉਸ ਦੇ ਨਾਲ ਹੀ ਹੱਥਾਂ ਨਾਲ ਸੌਂਜੀ ਖੋਹਣ ਲੱਗ ਪਏ। ਉਹ ਵਿਚਾਰਾ ਸ਼ਰਮਿੰਦਾ ਹੋ ਮੁਆਫੀ ਮੰਗੇ। ਸੰਤ ਜੀ ਕਿਹਾ, "ਭੋਲਿਆ ਤੂੰ ਤੇ ਮੇਰਾ ਭਲਾ ਕੀਤਾ ਏ, ਮੈਂ ਅਗਲੇ ਸਾਲ ਲਈ ਬੀ ਪਕਾਣ ਲਈ ਰੱਖਿਆ ਸੀ। ਸਗੋਂ ਹੁਣ

ਹੀ ਸੱਚੇ ਖੇਤ ਵਿਚ ਬੀਜਿਆ ਗਿਆ ਹੈ। ਕੀ ਪਤਾ ਏ ਕੱਲ੍ਹ ਨਾਮ ਕਾਲ ਦਾ ਏ, ਤਦੋਂ ਨੂੰ ਕੀ ਹੁੰਦਾ ਏ...ਉਸ ਨੂੰ ਹੱਥੀਂ ਘੋੜੇ ਤੇ ਸੇਜੀ ਲਦਾਈ।"[੫੭]

ਨਾਮਧਾਰੀਆਂ ਦੀ ਉੱਚੀ ਤੇ ਸੁੱਚੀ ਜੀਵਨ-ਜਾਚ ਦੇ ਬੜੇ ਬਾਰੀਕ ਵੇਰਵਿਆਂ ਨਾਲ ਇਹ ਪੁਸਤਕ ਮਾਲੋਮਾਲ ਹੈ। ਵਹਿਮੀ ਜੀ ਦੀ ਛੋਟੀਆਂ ਛੋਟੀਆਂ ਵਾਕ ਬਣਤਰਾਂ ਵਾਲੀ ਸ਼ੈਲੀ ਦਾ ਹਲੀਮੀ ਰੰਗ ਵੀ ਵੇਖਿਆਂ ਹੀ ਬਣਦਾ ਹੈ। ਸਤਿਗੁਰੂ ਪਰਤਾਪ ਸਿੰਘ ਦੁਆਰਾ ਸੰਗਤ ਵਿਚ ਕੀਤੇ ਬਚਨ ਨੋਟ ਕਰ ਰਹੇ ਹਨ। "ਕਿਹੋ ਨੇ, ਸਾਊ ਪੁਰਸ਼ ਕਿਸੇ ਦੀ ਬਦਨਾਮੀ ਨਹੀਂ ਕਰਦੇ। ਦਾਨ ਸਿੰਘ ਜੀ ਅਤਰੀ ਖਾਨੇ ਵਾਲੀ ਦੀ ਮੁਖਤਾਰੀ ਸਮੇਂ ਕਿਸੇ ਗੱਲੋਂ ਰਿਜਗੀ ਕਰ ਜੋੜਾ ਨਾਂ ਪੈਰੀਂ ਪਾਂਦੇ ਸੀ। ਕਿਸੇ ਕਿਹਾ ਤੂੰ ਗੁਰੂ (ਗੁਰੂ ਹਰੀ ਸਿੰਘ ਜੀ-ਸ.ਸ.ਵਿਰਕ) ਕਾ ਵਜ਼ੀਰ ਹੋ ਕੇ ਨੰਗੇ ਪੈਰੀਂ ਕਿਉਂ ਰਹਿੰਦਾ ਏਂ ? ਉੱਤਰ ਦਿੱਤੇ ਨੇ, ਮੈਂ ਜਿਸ ਚੁਮਾਰ ਤੋਂ ਜੁੱਤੀ ਲੈਂਦਾ ਹਾਂ, ਸੋ ਕਿਤੇ ਗਿਆ ਹੋਇਆ ਏ। ਇਹ ਸੁਣ ਅਤਰੀ ਨੇ ਆਪਣੀ ਭੁੱਲ ਦੀ ਮੁਆਫੀ ਮੰਗੀ, ਜੋੜਾ ਦਿੱਤਾ ਤਾਂ ਪਾਇਓ ਨੇ। ਸਾਊਪੁਣਾ ਦੂਜੇ ਨੂੰ ਜਿੱਤਣ ਦਾ ਵੱਡਾ ਸਾਧਨ ਹੈ।"[੫੮]

ਚੌਥੀ ਜਿਲਦ ਅੱਸੂ ੨੦੦੨ ਬਿਕ੍ਰਮੀ ਤੋਂ ੨੦੦੫ ਬਿਕ੍ਰਮੀ ਦੇ ਮੁਕੰਮਲ ਵਾਕਿਆਤਾਂ ਤੇ ਫੈਲੀ ਹੋਈ ਹੈ। ਇਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ "ਸਤਿਗੁਰੂ ਪਰਤਾਪ ਸਿੰਘ ਅਵਤਾਰ ਸ਼ਤਾਬਦੀ ਕਮੇਟੀ" ਵਲੋਂ ੧੯੯੧ ਈ. ਵਿਚ ਪ੍ਰਕਾਸ਼ਿਤ ਹੋਈ। ਅੱਸੂ ੨੦੦੨ ਦੇ ਮੇਲੇ ਦੇ ਭੋਗ ਸਮੇਂ ਪੰਜਾਬੀ ਭਾਸ਼ਾ ਨੂੰ ਨਾਮਧਾਰੀ ਸੰਗਤ ਵਿਚ ਸਰਬ ਪਰਵਾਨਿਤ ਕਰਨ ਲਈ ਸਤਿਗੁਰੂ ਜੀ ਨੇ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤੇ ਤੋਂ ਇਹ ਐਲਾਨ ਕਰਵਾਇਆ ਕਿ ਆਉਣ ਵਾਲੇ ਹੋਲੇ ਤੋਂ ਬਾਅਦ ਗੁਰਮੁਖੀ ਅੱਖਰ ਪੜ੍ਹੇ ਲੜਕੇ ਲੜਕੀ ਦਾ ਹੀ ਅਨੰਦ ਕਾਰਜ ਗੁਰ ਮਰਿਆਦਾ ਵਿਚ ਸ਼ਾਮਲ ਹੋਵੇਗਾ। ਸਤਿਗੁਰੂ ਰਾਮ ਸਿੰਘ ਜੀ ਦੇ "ਅੱਖਰ ਗੁਰਮੁਖੀ ਸਭ ਨੂੰ ਪੜ੍ਹਾਉਣੇ" ਵਾਲੇ ਹੁਕਮ ਨੂੰ ਹੂ-ਬ-ਹੂ ਲਾਗੂ ਕਰ ਦਿੱਤਾ। ਤਕਰੀਬਨ ੧੦-੧੨ ਸਾਲ ਇਸ ਹੁਕਮ ਤੇ ਸਖਤੀ ਨਾਲ ਅਮਲ ਹੋਇਆ ਅਤੇ ਫਿਰ ਵੰਡ ਤੋਂ ਬਾਅਦ ਦੀਆਂ ਅਸਾਧਾਰਨ ਪ੍ਰਸਥਿਤੀਆਂ ਕਾਰਨ ਕੁਝ ਢਿੱਲ ਦੇ ਦਿੱਤੀ ਗਈ, ਜਿਸ ਪ੍ਰਥਾਇ ਜਥੇਦਾਰ ਗੁਰਮੁਖ ਸਿੰਘ ਝੱਬਰ ਨੇ ਹੀ ਅਰਜ਼ ਕੀਤੀ ਸੀ ਇਲਾਕੇ ਦੀ ਸੰਗਤ ਦੇ ਕਹਿਣ ਤੇ।

ਸੰਤ ਰਲਾ ਸਿੰਘ ਤਾਜੇਵਾਲ (ਹੁਸ਼ਿਆਰਪੁਰ) ਦੇ ਸੰਤ ਨੱਥਾ ਸਿੰਘ 'ਪਤੰਗ' ਪਿੰਡ ਬੁੱਜਿਆਂ ਵਾਲੀ (ਲਾਇਲਪੁਰ) ਦੀ ਸੰਗਤ ਤੋਂ ਸੋਝੀਵਾਨ ਹੋਏ। ਸੰਤਾਂ ਤੇ ਮਸਤੀ ਦਾ ਪਹਿਰਾ ਸੀ। ਦੂਈ, ਦੁਐਤ, ਮਜ਼ਬੀ ਤੁਅੱਸਬ ਤੋਂ ਕੋਹਾਂ ਦੂਰ। ਫ਼ਰੀਦ ਜੀ ਦੇ ਕਥਨ ਜਿਉਂ ਟੋਏ ਟਿੱਬੇ ਢਾਹ ਕੇ ਮਨ ਮੈਦਾਨ ਕਰ ਦਿੱਤਾ ਸੀ। ਵਹਿਮੀ ਜੀ ਉਹਨਾਂ ਦੇ ਸੇਵਕ ਸੰਤ ਸੁਖਦੇਵ ਸਿੰਘ ਦੇ ਹਵਾਲੇ ਨਾਲ ਸੰਤਾਂ ਦੇ ਪਰਉਪਕਾਰੀ ਸੁਭਾਅ ਬਾਰੇ ਦੱਸਦੇ ਹਨ-"ਇਹ ਸੰਤ ਜੀ ਐਸੇ ਦਰਦ ਦਿਲ ਵਾਲੇ ਹਨ ਰਾਹੇ ਜਾਂਦੇ ਦੁਖੀ ਦਾ ਬੁਚਕਾਂ ਵੀ ਚੁੱਕ ਲੈਂਦੇ।....ਏਕ ਸਮੇਂ ਇਕ ਬੁੱਢੜੇ ਦਾ ਸੰਤ ਜੀ ਨੇ ਹੁੱਕਾ ਭੀ ਚੁੱਕ ਲਿਆ ਸੀ, ਉਸ ਨੂੰ ਔਖਿਆਂ ਹੁੰਦਿਆਂ ਦੇਖ। ਜੇ ਮੈਂ ਤੇ ਦੂਜੇ ਸੇਵਕ ਕਰਤਾਰ ਸਿੰਘ 'ਸੁਖਮਨੀ' ਨੇ ਪੁੱਛਿਆ 'ਤੁਸਾਂ ਇਹ ਕੀ ਕੀਤਾ ?' ਤਾਂ ਸੰਤਾਂ ਕਿਹਾ ਕਿ "ਮੈਂ ਆਪਣਾ ਅਉਖ ਹਟਾਇਆ ਹੈ, ਜੋ ਉਸ ਨੂੰ ਵੇਖ ਮੈਨੂੰ ਹੋਇਆ ਸੀ।" ਤੇ ਨਾਲੇ ਸੰਤਾਂ ਤੁਕਾਂ ਪੜ੍ਹ ਸੁਣਾਈਆਂ-

"ਨਿੰਦਉ ਨਾਹੀ ਕਾਹੂ ਬਾਤੇ, ਏਹੁ ਖਸਮ ਕਾ ਕੀਆ।"[੫੯] ਇਸੇ ਵਰ੍ਹੇ ਦੂਜੀ ਵਾਰ ਸਵਾ ਲੱਖ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ ਗਏ।

ਸੰਤ ਜੀ ਨੇ ਆਪਣੇ ਗ੍ਰੰਥ ਵਿਚ ਗੁਰੂ ਕੇ ਸਿੱਖਾਂ ਦੇ ਨਾਲ ਨਾਲ ਗੁਰੂ ਕੇ ਪਸ਼ੂਆਂ ਦੀਆਂ ਸਾਖੀਆਂ ਵੀ ਸਿੱਖਿਆ ਦੇ ਆਸ਼ੇ ਤੋਂ ਦਰਜ ਕੀਤੀਆਂ ਹਨ। ਬੇਕਸੂਰ ਝਿੜਕੇ ਜਾਣ ਤੇ ਕਿਸੇ ਸਿੱਖ ਨੇ ਸਤਿਗੁਰੂ ਪ੍ਰਤਾਪ ਸਿੰਘ ਪਾਸ ਸ਼ਿਕਾਇਤ ਕੀਤੀ। ਉਹਨਾਂ ਬਚਨ ਕੀਤਾ ਕਿ ਬੇਨਿਆਈਂ ਮਨੁੱਖ ਕੀ ਸਿਆਣੇ ਪਸ਼ੂ ਵੀ ਨਹੀਂ ਸਹਾਰਦੇ। "ਸਤਿਗੁਰੂ ਜੀ ਬਚਨ ਕੀਤਾ, ਗੋਰਾ ਤੇ ਮੀਣਾ ਚੰਗੇ ਬਲਦ ਸੀ ਭੈਣੀ ਸਾਹਿਬ। ਏਕ ਸਮੇਂ ਲਾਟੋਂ ਵੱਲੋਂ ਗੱਡਾ ਲਿਆਉਂਦਿਆਂ ਦਾਨ ਸਿੰਘ ਜੀ ਗੋਰੇ ਬੇਕਸੂਰੇ ਨੂੰ ਸੋਟੀ ਮਾਰੀ। ਗੋਰੇ ਹਉਕਾ ਭਰ ਅੱਥਰੂ ਕੇਰੇ ਤੇ ਪੱਠੇ ਖਾਣੇ ਛੱਡ ਦਿੱਤੇ। ਦਾਨ ਸਿੰਘ ਜੀ ਪਿਆਰ ਕਰ ਪੈਰੀਂ ਹੱਥ ਲਾ ਸੇਵਾ ਕੀਤੀ ਤਾਂ ਉਸ ਪੱਠੇ ਖਾਧੇ ਸੀ।...ਹੋ ਸਕੇ ਤਾਂ ਕਸੂਰ ਭੀ ਮਾਫ ਹੀ ਕਰਨਾ ਚੰਗਾ ਹੈ।"[੬੦]

੧੯੪੫ ਈ. ਦੇ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਤੇ ਕਾਂਗਰਸ ਦੇ ਉੱਘੇ ਆਗੂ ਪੰਡਿਤ ਜਵਾਹਰ ਲਾਲ ਨਹਿਰੂ, ਡਾ. ਕਿਚਲੂ, ਅਬਦੁਲ ਗਨੀ ਅੰਬਾਲਾ, ਭੀਮ ਸੈਨ ਸੱਚਰ, ਸੁਦਰਸ਼ਨ, ਸਰਹੱਦੀ ਗਾਂਧੀ ਅਬਦੁਲ ਗੁਫਾਰ ਖਾਨ ਆਦਿ ਨੇ ਨਨਕਾਣਾ ਸਾਹਿਬ ਵਿਖੇ ਨਾਮਧਾਰੀ ਦੀਵਾਨ ਵਿਚ ਹਾਜ਼ਰੀ ਭਰੀ। ਪੰਡਿਤ ਨਹਿਰੂ ਦੀ ਤਕਰੀਰ ਏਥੇ ਹੀ ਹੋਈ ਕਿਉਂ ਜੁ ਬਾਹਰ ਬਣੇ ਸਟੇਜ ਪੰਡਾਲ ਨੂੰ ਅਕਾਲੀਆਂ ਨੇ ਤੋੜ ਦਿੱਤਾ ਸੀ। ਡਿਚਕੋਟ, ਬਾੜ੍ਹੀਆਂ ਵਾਲੇ, ਸਮੁੰਦਰੀ, ਜੜ੍ਹਾਂ ਵਾਲੇ ਆਦਿ ਥਾਵਾਂ ਤੇ ਵੀ ਵਹਿਮੀ ਜੀ ਦੇ ਲਿਖਣ ਮੁਜਬ ਨਹਿਰੂ ਜੀ ਦੇ ਸਟੇਜ ਅਕਾਲੀਆਂ ਨਹੀਂ ਸਨ ਲੱਗਣ ਦਿਤੇ। ਉਸ ਸਮੇਂ ਤਾਂ ਸੌੜੀ ਮਾਨਸਿਕਤਾ ਦੀ ਹੱਦ ਹੀ ਹੋ ਗਈ ਜਦੋਂ ਪੰਡਿਤ ਜੀ ਨੂੰ ਗੁਰਦੁਆਰਾ ਜਨਮ ਅਸਥਾਨ ਦੇ ਦਰਸ਼ਨ ਨਾ ਕਰਨ ਦਿੱਤੇ ਗਏ। ਸਤਿਗੁਰੂ ਜੀ ਨੇ ਮਹਾਰਾਜ ਜਗਜੀਤ ਸਿੰਘ ਜੀ ਤੇ ਚੋਣਵੇਂ ਜੁਆਨਾਂ ਦਾ ਜਥਾ ਭੇਜਿਆ ਸੀ ਜੋ ਪੰਡਿਤ ਜੀ ਨੂੰ ਘੇਰੇ ਵਿਚ ਲੈ ਤੁਰਿਆ ਸੀ ਜਨਮ ਅਸਥਾਨ ਵੱਲ। ਪਰ ਅਕਾਲੀ ਸਿੰਘਾਂ ਨੇ ਭੀੜ ਵਧਾਕੇ ਅੰਦਰ ਨਾ

ਜਾਣ ਦਿੱਤੇ। ਉਹ ਡਿਉੜੀ ਤੋਂ ਉਰ੍ਹਾਂ ਹੀ ਮੱਥਾ ਟੇਕ ਵਾਪਸ ਮੁੜੇ ਸਤਿਗੁਰੂ ਜੀ ਸਮੇਤ।

੧੯੪੫ ਈ. ਦੀਆਂ ਵੋਟਾਂ ਵਿਚ ਨਾਮਧਾਰੀਆਂ ਨੇ ਅਕਾਲੀਆਂ ਦੇ ਮੁਕਾਬਲੇ ਕਾਂਗਰਸ ਦਾ ਸਾਥ ਦਿੱਤਾ। ਅਕਾਲੀ ਉਮੀਦਵਾਰ ਨੌਨਿਹਾਲ ਸਿੰਘ ਮਾਨ ਸੀ। ਉਸ ਕੰਬੋ, ਸੈਣੀ ਅਤੇ ਹੋਰ ਜੋ ਨਾਮਧਾਰੀ ਮੁਜ਼ਾਰੇ ਸਨ ਉਹਨਾਂ ਨੂੰ ਤੰਗ ਕੀਤਾ ਅਤੇ ਕਿਹਾ ਕਿ ਪੈਲੀ ਵਾਹੁਣ ਲਈ ਆਪਣੇ ਗੁਰੂ ਤੋਂ ਮੰਗੋ। ਵਰਨਾਂ ਦੇ ਬੇਜ਼ਮੀਨੇ ਸਿੱਖਾਂ ਨੂੰ ਪਿੰਡ ਦੇ ਛੱਪੜ ਵਿਚ ਅਕਾਲੀਆਂ ਪਾਣੀ ਡਾਹੁਣ ਤੋਂ ਰੋਕਿਆ। "ਸੰਤ ਲਾਭ ਸਿੰਘ ਜੀ (ਕੱਕਾ) ਆਲਾ ਸਿੰਘ ਜੀ ਵਰਨ ਆਦਿ ਨੇ ਅੱਗੇ ਹੋ ਕਿਹਾ ਸੀ। "ਕੌਣ ਕੂਕਿਆਂ ਦੇ ਪਸ਼ੂ ਰੋਕ ਸਕਦਾ ਏ? ਅਸੀਂ ਇਨ੍ਹਾਂ ਦੇ ਨਾਲ ਹਾਂ ਤੇ ਸਤਿਗੁਰੂ ਜੀ ਤੱਕ, ਮੁਜ਼ਾਰੇ ਸਿੱਖਾਂ ਨਾਮਧਾਰੀਆਂ ਨੂੰ ਸਰਦਾਰਾਂ ਵਲੋਂ ਸਭ ਤਕਲੀਫਾਂ ਤੇ ਮੇਹਣੇ ਦਿੱਤੇ ਇਹਨਾਂ ਸੰਤਾਂ ਪੁਚਾਏ ਸੀ।" ਸਤਿਗੁਰੂ ਪਰਤਾਪ ਸਿੰਘ ਜੀ ਸਿੱਖਾਂ ਦਾ ਸਿਦਕ ਤੇ ਬਚਨ ਮੰਨਣਾ ਸੁਣ ਬਚਨ ਕੀਤਾ ਸੀ "ਜੇ ਮੇਰੇ ਸਤਿਗੁਰੂ ਜੀ ਦੀ ਕਿਰਪਾ ਹੋਈ ਮੇਰੇ ਤੇ ਤਾਂ ਏਸ ਸਰਦਾਰ ਦੇ ਮੁਜ਼ਾਰੇ, ਕੰਬੋਆਂ ਤੇ ਸੈਣੀਆਂ ਨੂੰ ਇਹਨਾਂ ਸਰਦਾਰਾਂ ਵਰਗਾ ਮਾਲਕ ਬਣਾ ਦੇਵਾਂਗਾ।"[੬੧]

ਸੰਤ ਭਗਤ ਸਿੰਘ ਜੀ ਦਾਤੇਵਾਲੀਏ ੮ ਮੱਘਰ ੨੦੦੨ ਬਿਕ੍ਰਮੀ ਨੂੰ ਚੜ੍ਹਾਈ ਕਰ ਗਏ ਸੀ। ੨੨ ਮੱਘਰ ਉਹਨਾਂ ਦੇ ਪਿੰਡ ਭੋਗ ਦੇ ਮੇਲੇ ਤੇ ਸਤਿਗੁਰੂ ਜੀ ਦਰਸ਼ਨ ਦਿੱਤੇ। ਇਹ ਸੰਤ ਹਾਜ਼ਰ-ਜੁਆਬ ਬੜੇ ਸਨ ਅਤੇ ਖਲੋ ਕੇ ਸ਼ਬਦ ਪੜ੍ਹਨੇ ਇਹਨਾਂ ਤੋਂ ਹੀ ਪ੍ਰਚਲਿਤ ਹੋਏ ਸਨ। ਸਤਿਗੁਰੂ ਜੀ ਫੁਰਮਾਇਆ "ਸੰਤ ਭਗਤ ਸਿੰਘ ਜੀ ਇਕੋ ਐਸੇ ਉਪਦੇਸ਼ਕ ਹੋ ਨਿਭੇ ਹਨ ਜਿਹਨਾਂ ਤੇ ਗੁਰੂ ਘਰ ਵਲੋਂ ਗਿਲਾ ਉਜ਼ਰ ਨਹੀਂ ਆਇਆ। ਸੰਤ ਜੀ ਦਾ ਮੱਤ ਉੱਚਾ ਤੇ ਮਨ ਗੁਰੂ ਘਰ ਵਲ ਨੀਵਾਂ ਰਿਹਾ ਹੈ।"[੬੨]

ਆਜ਼ਾਦ ਹਿੰਦ ਫੌਜ ਦੇ ਸੈਨਿਕਾਂ ਅਫਸਰਾਂ ਦੀ ਰਿਹਾਈ ਬਾਦ ਲਾਹੌਰ ਵਿਖੇ ਸਤਿਗੁਰੂ ਜੀ ਨੇ ੯ ਜਨਵਰੀ ੧੯੪੬ ਨੂੰ ਰਿਹਾ ਹੋਣ ਵਾਲਿਆਂ ਦੇ ਆਗੂਆਂ, ਗੁਰਬਖਸ਼ ਸਿੰਘ ਢਿੱਲੋਂ, ਕਪਤਾਨ ਸ਼ਾਹ ਨਿਵਾਜ਼, ਤੇ ਪ੍ਰੇਮ ਕੁਮਾਰ ਸਹਿਗਲ (ਉਦੋਂ ਇਹ ਨਾਅਰਾ ਪ੍ਰਚਲਿਤ ਸੀ "ਲਾਲ ਕਿਲੇ ਸੇ ਆਈ ਆਵਾਜ਼ ਸਹਿਗਲ, ਢਿੱਲੋਂ, ਸ਼ਾਹ ਨਿਵਾਜ਼"—ਸ.ਸ. ਵਿਰਕ) ਦਾ ਸਤਿਗੁਰੂ ਜੀ ਨੇ ਸੁਆਗਤ ਸਤਿਕਾਰ ਕੀਤਾ ਅਤੇ ਦੇਸ਼ ਦੇ ਛੇਤੀ ਆਜ਼ਾਦ ਹੋਣ ਦੀ ਕਾਮਨਾ ਕੀਤੀ।

ਸੰਤ ਫਤਹਿ ਸਿੰਘ ਜੀ ਮਾਂਗੇਵਾਲੇ ੧੯੩੦ ਤੋਂ ੪੬ ਈ. ਤੱਕ ਨਾਮਧਾਰੀ ਪੰਥ ਤੋਂ ਭਾਵੇਂ ਬਾਹਰ ਰਹੇ। ਕਾਲੀ ਦਸਤਾਰ ਸਜਾਉਂਦੇ ਰਹੇ। ਪਰ ਸਤਿਗੁਰੂ ਜੀ ਅਤੇ ਆਪਣੇ ਪੰਥ ਦੀ ਹੁੰਦੀ ਨਿੰਦਿਆ ਕਿਤੇ ਵੀ ਨਹੀਂ ਬਰਦਾਸ਼ਤ ਕੀਤੀ। ਹੁਣ ਸਤਿਗੁਰੂ ਜੀ ਨੇ ਮਾਂਗੇ ਪਿੰਡ ਵਿਚੋਂ ਸਿੰਘ ਭੇਜ ਕੇ ਉਚੇਚਾ ਸਦਵਾਇਆ ਸੀ ਤੇ ਸੰਤ "ਜਿਵੇਂ ਆਪ ਦੀ ਰਜ਼ਾ" ਕਹਿ ਰਾਜ਼ੀ ਹੋ ਗਏ ਸਨ।

ਨਾਮਧਾਰੀ ਪੰਥ ਬੁਨਿਆਦੀ ਤੌਰ ਤੇ ਕਿਰਤ ਕਰਨ ਵਾਲਿਆਂ ਦਾ ਪੰਥ ਹੈ। ਸਾਦਗੀ ਨੂੰ ਵਡਿਆਇਆ ਜਾਂਦਾ ਹੈ। "ਸਤਿਗੁਰੂ ਜੀ....ਸੰਗਤ ਨੂੰ ਕਹਿੰਦੇ ਸੀ ਜੋ ਸਾਦਾ ਖਾਇ, ਪਹਿਰੇਗਾ ਸੋ ਸੌਖਾ ਰਹੇਗਾ ਤੇ ਕਹਿੰਦੇ, ਹੱਥੀਂ ਕਿਰਤ ਕਰਨ ਵਾਲਾ ਥੁੜੇਗਾ ਨਹੀਂ। ਮਾਈਆਂ ਨੂੰ ਚੱਕੀ ਪੀਹਣੀ ਤੇ ਸੇਠਾਂ ਨੂੰ ਛੋਲੇ ਖਾਣੇ ਚਾਹੀਦੇ ਨੇ (ਓਦੋਂ ਛੋਲਿਆਂ ਦਾ ਭਾਅ ਕਣਕ ਦੇ ਅੱਧ ਵਿਚ ਹੁੰਦਾ ਸੀ—ਸ.ਸ.ਵਿਰਕ)"[੬੩]

"ਕਪੂਰਥਲੇ ਦੀ ਇਕ ਮਾਈ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਚੋਲਾ ਸਾਂਭ ਰੱਖਿਆ, ਲਿਆ ਮੱਥਾ ਟੇਕ ਅਰਜ਼ ਕੀਤੀ, ਇਹ ਆਪ ਦੀ ਅਮਾਨਤ ਹੈ। ਮੇਰਾ ਅੱਗੋਂ ਇਸ ਨੂੰ ਸਾਂਭਣ ਵਾਲਾ ਕੋਈ ਨਹੀਂ।"[੬੪] ਗੁਰੂ ਦਰਬਾਰ ਦੀਆਂ ਵਸਤਾਂ ਇਸ ਤਰ੍ਹਾਂ ਹੀ ਸਮੇਂ ਸਮੇਂ ਸਿਰ ਫਿਰ ਗੁਰੂ ਘਰ ਵਿਚ ਪਹੁੰਚ ਜਾਂਦੀਆਂ ਸਨ। ਸ਼ਾਇਦ ਮਾਈ ਦੇ ਅਗੋਂ ਬੱਚੇ ਨਾ ਹੋਣ ਜਾਂ ਸ਼ਰਧਾਵਾਨ ਨਾ ਹੋਣ।

ਵਹਿਮੀ ਜੀ ਦੀ ਲਿਖਤ ਮੁਤਾਬਕ ੨੫-੧-੧੯੪੭ ਨੂੰ ਚੰਪਾ ਲਾਲ, ਧਨਪਤ ਸਿੰਘ, ਗੁਨੀ ਚੰਦ ਲਾਲ, ਭੰਵਰ ਲਾਲ ਪੁੱਤਰ ਮਦਨ ਚੰਦ ਦੇ ਮਹਾਜਨ ਕਠਾਰੀ, ਚੁਰੂ ਰਿਆਸਤ ਬੀਕਾਨੇਰ ਦਿਆਂ ਨੇ ਜ਼ਮੀਨ ਦੀ ਰਜਿਸਟਰੀ ਹਿਸਾਰ ਸਤਿਗੁਰੂ ਪਰਤਾਪ ਸਿੰਘ ਦੇ ਨਾਮ ਕਰਵਾਈ। ਚੁਚਾਲ ਕੋਟਲੀ (ਹੁਣ ਜੀਵਨ ਨਗਰ) ੭.੫ ਲੱਖ ਤੋਂ, ਜੱਗ ਮਲੇਰਾ (ਹੁਣ ਸੰਤ ਨਗਰ) ੧੫ ਲੱਖ ਤੋਂ, ਅਲੀਪੁਰ (ਹੁਣ ਹਰੀਪੁਰ) ੩ ਲੱਖ ਤੋਂ, ਕੰਜਰ ਵਾਲਾ (ਸੇਠ ਇਸਨੂੰ ਮਦਨਪੁਰਾ ਸੱਦਦੇ ਸਨ, ਹੁਣ ਨਾਂ ਦਮਦਮਾ) ਮਾਇਆ ਬਾਦ ਵਿਚ ਬਣਨ ਕਾਰਨ ੧੮-੨-੧੯੪੭ ਈ. ਨੂੰ ੫ ਲੱਖ ੪੦ ਹਜ਼ਾਰ ਤੋਂ ਰਜਿਸਟਰੀ ਹੋਈ। ਕੁਲ ਜੋੜ ੩੦ ਲੱਖ ੯੦ ਹਜ਼ਾਰ ਬਣਿਆ। ੫੦ ਹਜ਼ਾਰ ਖਰਚ ਭੀ ਲੱਗਾ।"[੬੫]

ਇਸ ਸਮੇਂ ਟਿੱਬੀ (ਰਿਆਸਤ ਬੀਕਾਨੇਰ) ਵਿਚ ੩੦-੪੦ ਨਾਮਧਾਰੀਆਂ ਦੇ ਵੱਸਦੇ ਸਨ। ਇਹਨਾਂ ਘਰੋਂ ਵਿੱਚੋਂ ਲੋੜੀਂਦੀਆਂ ਵਸਤਾਂ ਇਕੱਠੀਆਂ ਕਰ ਚੁਚਾਲ ਕੋਠੀ ਭੇਜੀਆਂ ਅਤੇ ਅਖੰਡ ਪਾਠ ਮਾਘ ਫੱਗਣ ੨੦੦੩ ਵਿਚ ਹੋਏ ੧੦੧ ਇਸ ਨਵੀਂ ਧਰਤੀ ਤੇ। ਇਹਦਾ ਪਹਿਲਾ ਪ੍ਰਬੰਧਕ ਭਾਈ ਘਸੀਟਾ ਸਿੰਘ ਮਦਾਰ ਜ਼ਿਲ੍ਹਾ ਸ਼ੇਖੂਪੁਰਾ ਨੂੰ ਥਾਪਿਆ। ਵਹਿਮੀ ਜੀ ਆਪਣੇ ਤਦਵਕਤੀ ਸੰਗੀ ਸਾਖੀ ਦਾ ਨਖਸ਼ਿਖ ਇਉਂ ਵਰਣਨ ਕਰਦੇ ਹਨ, "ਸੰਤ ਘਸੀਟਾ ਸਿੰਘ ਜੀ ਮਦਾਰ ਵਾਲੇ ਟਿੱਬੀਉਂ ਆਏ ਪੰਜ ਫੱਗਣ। ਉੱਚੇ ਲੰਮੇ ਜਵਾਨ, ਕੰਮਾਂ ਦੇ ਕਰੂ ਜਿਵੇਂ ਸਰੂ ਕੱਦ, ਤਿਵੇਂ ਸੁਭ ਹੱਦੋਂ ਵੱਧ। ਸ਼ਬਦ ਅਭਿਆਸੀ, ਗੁਰ-ਵਿਸ਼ਵਾਸੀ ਆਏ ਚਰਨੀਂ ਲੱਗੇ ਤੇ ਧੰਨ ਮੇਰਾ ਸਤਿਗੁਰੂ ਪਰਤਾਪ ਸਿੰਘ ਵੱਡੇ ਪਰਤਾਪ ਵਾਲਾ ਕਹਿੰਦੇ, ਮਸਤ ਹੋਏ ਪਰੇ ਜਾ ਦੀਵਾਨ ਵਿਚ ਬੈਠੇ। ਸਤਿਗੁਰੂ ਜੀ ਪੰਜ ਫੱਗਣ ੧੦੧ ਪਾਠਾਂ

ਦਾ ਭੋਗ ਹਵਨ ਕਰ ਪਾਇਆ। ਤੇ ਸੰਤ ਘਸੀਟਾ ਸਿੰਘ ਜੀ ਨੂੰ ਨੇੜੇ ਬੁਲਾ ਬਹਾ ਕਿਹਾ, "ਜਿਵੇਂ ਖਰੀਦੀ ਹੈ ਜ਼ਮੀਨ, ਸਾਂਭਣੀ ਭੀ ਹੈ। ਹੁਣ ਨਿਰੀਆਂ ਸਮਾਧੀਆਂ ਨਹੀਂ ਲਾਉਣੀਆਂ, ਜਥੇ ਵਿਚ ਮਰਜ਼ੀ ਦੇ ਸਾਥੀ ਜੋੜ ਲੈ ਤੇ ਸਭ ਨਗਰਾਂ ਖਰੀਦਿਆਂ ਦੀ ਖਬਰਦਾਰੀ ਸੰਭਾਲ ਰੱਖਣੀ ਤੇਰੇ ਜ਼ਿੰਮੇ ਹੈ।" ਸੰਤ ਜੀ ਸਤ ਬਚਨ ਕੀਤਾ।[੬੬]

ਸਾਧ ਸੰਗਤ ਦਾ ਇਕੱਠ ਨਵੀਂ ਧਰਤੀ ਤੇ ਹੋਣਾ ਸ਼ੁਰੂ ਹੋਇਆ। ਸੰਤ ਮੰਗਲ ਸਿੰਘ "ਅਰਸ਼ੀ ਫਰਿਸ਼ਤੇ" ਸਮੇਤ ਕੁਝ ਸਿੰਘਾਂ ਨਾਲ ਸਵੇਰੇ ਸੈਰ ਨੂੰ ਚੱਲੇ ਸਤਿਗੁਰੂ ਜੀ। ਉਸ ਰਾਮ ਵਿਓਗੀ ਨੂੰ ਨਵੇਂ ਦੇਸ਼ ਵਿਚ ਆ ਕੇ ਵੀ ਆਪਣੇ ਪ੍ਰੀਤਮ ਦੀ ਲਿੱਲ੍ਹ ਭੁਲਦੀ ਨਹੀਂ ਸੀ। ਲਿਖਦੇ ਹਨ ਵਹਿਮੀ ਜੀ—"ਪਲ ਭਰ ਚੁੱਪ ਕਰ ਹਉਕਾ ਭਰ ਕਿਹੋ ਨੇ" ਕਾਲੂ ਰਾਗੀ ਇਹ ਪੜ੍ਹਦਾ ਪੜ੍ਹਦਾ :

"ਮੇਰੀ ਤੇ ਰਾਂਝੇ ਦੀ ਪ੍ਰੀਤ ਚਿਰੋਕੀ,
ਜਦ ਮਿਲੀ ਸੀ ਅਲਸਤ ਦੁਹਾਈ।
ਨਦੀਆਂ ਵਿਚ ਤਦੋਂ ਨੀਰ ਨਹੀਂ ਸੀ ਵਹਿੰਦਾ,
ਬੇਲੇ ਨਹੀਂ ਸੀ ਕਾਈ।
ਮੱਕੇ ਵਿਚ ਤਦੋਂ ਬਾਂਗ ਨਹੀਂ ਸੀ ਮਿਲਦੀ,
ਤਖ਼ਤ ਨਹੀਂ ਸੀ ਬਾਦਸ਼ਾਹੀ।
ਰਾਂਝੇ ਦੀ ਦੱਸ ਮੈਨੂੰ ਪਰੇ ਪਰੇ ਪੈਂਦੀ,
ਜਿਥੇ ਕਾਦਰਯਾਰ ਇਲਾਹੀ।"

ਮਸਤ ਹੋ ਕਈ ਦਿਨ ਕੁਝ ਨਾ ਖਾਂਦਾ ਪੀਂਦਾ ਹੁੰਦਾ ਸੀ। ਇਹ ਵਚਨ ਕਰਦਿਆਂ, ਆਪ ਦੀਆਂ ਅੱਖਾਂ ਵਿਚੋਂ ਹੰਝੂ ਨਿਕਲ ਮੋਤੀਆਂ ਹਾਰ ਬਣ ਧਰਤੀ ਤੇ ਕਿਰਨ ਲੱਗ ਪਏ ਤੇ ਕਿਹੋ ਨੇ "ਇਕ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਬਿਨਾਂ ਮੈਨੂੰ ਇਹ ਸਭ ਕੁਝ ਕਦੀ ਕਦੀ ਫਿੱਕਾ ਲੱਗਣ ਲੱਗ ਪੈਂਦਾ ਹੈ।"[੬੭]

ਸਮੇਂ ਦੀ ਨਜ਼ਾਕਤ ਨੂੰ ਮੁਖ ਰੱਖਦਿਆਂ, ਕਿਉਂਕਿ ਮਾਰਚ ੧੯੪੭ ਈ. ਵਿਚ ਹੀ ਮੁਸਲਿਮ ਲੀਗ ਨੇ ਰਾਵਲਪਿੰਡੀ ਵੱਲ ਹਿੰਦੂ ਸਿੱਖਾਂ ਤੇ ਹਮਲੇ ਸਾੜ ਫੂਕ ਕਤਲਾਮ ਸ਼ੁਰੂ ਕਰ ਦਿੱਤੀ ਸੀ। ਸਤਿਗੁਰੂ ਜੀ ਨੇ ੨੪ ਫੱਗਣ ੨੦੦੩ ਬਿਕ੍ਰਮੀ ਨੂੰ ਹੋਲੇ ਸ਼ੇਖੂਪੁਰੇ ਬੇਦਾਦ (ਗੁਜਰਾਂਵਾਲਾ) ਸ਼ਾਮ ਦੇ ਦੀਵਾਨ ਵਿਚ ਸੁਣਾਇਆ "ਜੋ ਭਲਾ ਚਾਹੁੰਦਾ ਏ, ਅੱਵਲ ਤਾਂ ਬਿਆਸਾ ਤੋਂ ਪਾਰ ਹੋ ਜਾਏ ਨਹੀਂ ਤਾਂ ਰਾਵੀਓਂ ਜ਼ਰੂਰ ਪਾਰ ਹੋ ਜਾਵੇ। ਜਿਸ ਬਚਣਾ ਹੈ।" ਇਹ ਭੀ ਬਚਨ ਕੀਤਾ ਕਿ "ਕੂਕਿਓ ਤੁਸਾਂ ਕਿਸੇ ਨੂੰ ਨਾ ਮਾਰਨਾ, ਨਾ ਕਿਸੇ ਦੀ ਕੋਈ ਚੀਜ਼ ਚੁਰਾਉਣੀ, ਖੋਹਣੀ। ਤੁਹਾਡਾ ਭੀ ਬੁਰਾ ਸਮਝਦਾਰ ਘੱਟ ਕਰੇਗਾ।"[੬੮]

੨੫ ਫੱਗਣ ੨੦੦੪ ਬਿਕ੍ਰਮੀ ਨੂੰ ਲਹੌਰ ਸ਼ਹਿਰ ਵਿਚ ਕਰਫਿਊ ਲੱਗ ਗਿਆ ਸੀ। ਸਤਿਗੁਰੂ ਜੀ ਦੀ ਕਾਰ ਵਿਚੋਂ ਪੈਟਰੋਲ ਖਤਮ ਹੋ ਗਿਆ। ਦਾਸ ਨਾਂ ਦੇ ਇਕ ਸੇਠ ਤੋਂ ਤੇਲ ਦਾ ਪਤਾ ਕੀਤਾ। ਉਸ ਕਿਹਾ ਤੇਲ ਨਵੀਂ ਗੱਡੀ ਦੀ ਟੈਂਕੀ ਭਰੀ ਹੈ ਉਹ ਮੁੱਲ ਲਵੋ ਤਾਂ ਮਿਲੇਗਾ। ਅਠਾਰਾਂ ਹਜ਼ਾਰ ਰੁਪੈ ਦੀ ਮਰਸਡੀ ਗੱਡੀ ਖਰੀਦ ਕੇ ਸ੍ਰੀ ਭੈਣੀ ਸਾਹਿਬ ਪੁੱਜੇ। ਬਿਪਤਾ ਦਾ ਕੋਈ ਮੁੱਲ ਨਹੀਂ ਹੁੰਦਾ। ਏਨੀ ਰਕਮ ਨਾਲ ਉਸ ਸਮੇਂ ਤਿੰਨ ਮੁਰੱਬਿਆਂ ਤੋਂ ਵੱਧ ਵਧੀਆ ਭੋਇੰ ਆ ਜਾਂਦੀ ਸੀ। ਪੱਛਮੀ ਪੰਜਾਬ ਦੇ ਸਾਰੇ ਜ਼ਿਲ੍ਹਿਆਂ ਦੇ ਵੱਡੇ-ਵੱਡੇ ਪਿੰਡਾਂ ਵਿਚ ਨਾਮਧਾਰੀਆਂ ਨੂੰ ਰਾਵੀ ਟੱਪ ਜਾਣ ਦੀ ਬੇਨਤੀ ਕੀਤੀ। ਕਈ ਸਿੰਘ ਨੋਹਰ, ਟਿੱਬੀ, ਐਲਨਾਬਾਦ ਆਦਿ ਥਾਵਾਂ ਤੇ ਆ ਵਸੇ। ਚੁਚਾਲ ਕੋਠੀ (ਜੀਵਨ ਨਗਰ) ਸਿੰਘ ਹਾੜ੍ਹੀ ਦੀ ਫਸਲ ਦਾ ਹਿੱਸਾ ਮੁਸਲਮਾਨ ਰਾਹਕਾਂ ਤੋਂ ਲੈ ਕੇ ਜਮ੍ਹਾਂ ਕਰ ਰਹੇ ਸਨ। ਵੇਲੇ ਦੇ ਮੁਖਤਿਆਰਾਂ ਨੂੰ ਸਤਿਗੁਰੂ ਜੀ ਰਾਹਕਾਂ ਪ੍ਰਤੀ ਨਰਮੀ ਵਰਤਣ ਦਾ ਸੁਝਾਅ ਦੇਂਦੇ ਇਹ ਸੋਚਕੇ ਕਿ ਇਹਨਾਂ ਹੁਣ ਏਥੇ ਬਹੁਤਾ ਸਮਾਂ ਨਹੀਂ ਰਹਿਣਾ। ਕਣਕ ਬੜੀ ਮੁਸ਼ਕਿਲ ਮਿਲਦੀ ਸੀ। ਪਰ ਸਤਿਗੁਰੂ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਗੁਰੂ ਹਰੀ ਸਿੰਘ ਜੋਗ ਯਾਦ ਕਰਕੇ "ਅੰਨ ਭਾਵੇਂ ਮੋਤੀਆਂ ਦੇ ਮੁੱਲ ਮਿਲੇ ਪਰ ਸਿੱਖ ਭੁੱਖਾ ਨਾ ਰਹੇ" ਆਪਣੇ ਖਜ਼ਾਨੇ ਵਿਚੋਂ ਅਨਾਜ ਮੰਗਵਾ ਕੇ ਆ ਰਹੀ ਸੰਗਤ ਨੂੰ ਹਾਜ਼ਰ ਕਰਦੇ।

ਖਰੀਦੀ ਜ਼ਮੀਨ ਦਾ ਇੰਤਕਾਲ ੧੪ ਵੈਸਾਖ ਨੂੰ ਰਾਣੀਆਂ ਵਿਖੇ ਹੋ ਗਿਆ। ਸਤਿਗੁਰੂ ਜੀ ਨੇ ੧੫ ਵੈਸਾਖ ਨੂੰ ਜ਼ਿੰਮੇਵਾਰ ਸਿੱਖਾਂ ਅਤੇ ਇਲਾਕੇ ਦੇ ਮੁਸਲਮਾਨਾਂ ਦੀ ਮੀਟਿੰਗ ਕੀਤੀ। ਉਹਨਾਂ ਨੂੰ ਭਰਾਵਾਂ ਵਾਂਗੂੰ ਰਹਿਣ ਦੀ ਅਪੀਲ ਕੀਤੀ। ਗਊ-ਕਸ਼ੀ ਅਤੇ ਸ਼ਿਕਾਰ ਖੇਡਣ ਦੀ ਆਗਿਆ ਨਾ ਦੇਣ ਦੀ ਆਪਣੀ ਪੰਥਕ ਮਜ਼ਬੂਰੀ ਵੀ ਦੱਸੀ। ਘਸੀਟਾ ਸਿੰਘ ਕੁਝ ਤੇਜ ਚੱਲਿਆ ਸੀ ਮੁਸਲਮਾਨਾਂ ਤੇ ਉਸ ਤੋਂ ਮਾਫੀ ਮੰਗਵਾਈ। ਪ੍ਰੰਤੂ ਮੁਸਲਮਾਨ ਫਿਰ ਵੀ ਕੁਝ ਈਰਖਾ ਘਸੀਟਾ ਸਿੰਘ ਨਾਲ ਕਰਨ ਤਾਂ ਸਤਿਗੁਰੂ ਜੀ ਕਿਹਾ ਜੇ ਤੁਸਾਂ ਅਜੇ ਨੀਅਤ ਸਾਫ ਨਹੀਂ ਕਰਨੀ ਤਾਂ "ਮੈਂ ਕਿਉਂ ਸੋਨੇ ਵਰਗੇ ਸਿੱਖ ਨੂੰ ਤੁਹਾਡੇ ਸਾਹਮਣੇ ਖੜਾ ਕਰਾਂ।" ਫਿਰ ਪੁਰਾਤਨ ਸਮੇਂ ਦਾ ਬਚਨ ਗੁਰੂ ਹਰੀ ਸਿੰਘ ਜੀ ਦਾ ਸੁਣਾਇਆ—"ਤੁਸਾਂ ਉਹ ਗੱਲ ਕੀਤੀ ਹੈ ਗੁਰੂ ਹਰੀ ਸਿੰਘ ਜੀ ਸਮੇਂ ਸੁਹੇਲ ਸਿੰਘ ਬਿਲਗੇ ਦੇ ਨੂੰ ਭੈਣੀ ਸਾਹਿਬ ਇਕ ਸਿੱਖ ਨੇ ਬਹੁਤ ਦੁਖਾਇਆ। ਗੁਰੂ ਹਰੀ ਸਿੰਘ ਜੀ ਕਸੂਰੀ ਸਿੱਖ ਨੂੰ ਛਟੀ ਲੈ ਮਾਰਨ ਪਏ ਤਾਂ ਸੁਹੇਲ ਸਿੰਘ ਭੀ ਮਾਰਨ ਪੈ ਗਿਆ। ਤਾਂ ਗੁਰੂ ਜੀ ਛਟੀ ਸੁੱਟ ਕਿਹਾ, "ਜੇ ਤੂੰ ਆਪ ਹੀ ਲੱਗ ਪੈਣਾ ਸੀ ਤਾਂ ਮੇਰੀ ਕੀ ਲੋੜ ਏ।"[੬੯]

ਜਦੋਂ ਮੁਲਕ ਦੇ ਬਟਵਾਰੇ ਦੀਆਂ ਤਜ਼ਵੀਜਾਂ ਹੋ ਰਹੀਆਂ ਸਨ ਅੱਧੇ ਪੰਜਾਬ ਵਿਚ, ਨੋਆਖਲੀ ਕਲਕੱਤੇ ਆਦਿ ਵਿਚ ਸਾੜ ਫੂਕ ਤੇ ਵੱਢ ਟੁੱਕ ਜਾਰੀ ਸੀ। ਸਕਿੱਨਰ ਅੰਗਰੇਜ਼ ਦੀ ਬਣਾਈ ਕੋਠੀ ਵਿਚ ਬੈਠ ਕੇ ਸਤਿਗੁਰੂ ਜੀ ਹਾਜ਼ਰ ਸਿੰਘਾਂ ਨਾਲ ਪ੍ਰਦੇਸੀ ਪ੍ਰੀਤਮ ਦੀਆਂ ਬਾਤਾਂ ਪਾਉਂਦੇ ਰਹਿੰਦੇ। ਕਿਉਂਕਿ ਪੁਰਾਣੇ ਨਾਮਧਾਰੀ ਸਿੰਘ ਕਹਿੰਦੇ ਹੁੰਦੇ ਸਨ ਜਿਹੜਾ ਅੱਠਾਂ

ਪਹਿਰਾਂ ਵਿਚ ਇਕ ਵੇਰ ਵੀ ਧੰਨ ਗੁਰੂ ਰਾਮ ਸਿੰਘ ਆਖ ਕੇ ਵੈਰਾਗੀ ਨਹੀਂ ਹੁੰਦਾ ਉਹ ਕਿੱਧਰ ਦਾ ਕੂਕਾ ਹੈ। ਤੇ ਸਤਿਗੁਰੂ ਜੀ ਕੋਠੀਉਂ ਬਾਹਰ ਜੰਗਲ ਵਿਚ ਜਾਂਦੇ ਤੇ ਮੁੜਦਿਆਂ ਪੜ੍ਹਦੇ ਆਉਂਦੇ—

"ਮੁੜ ਆ ਜਾ ਦਿਲਬਰਾ ਵੇ,
ਘਰ ਆਵੀਂ ਦਿਲਾਂ ਦਿਆਂ ਜਾਮਨਾ ਵੇ
ਲੋਕ ਦੇਂਦੇ ਤੇਰਾ ਮੇਹਣਾ।"

ਤੇ ਮੁੜ ਮੁੜ ਪੜ੍ਹਦੇ :

"ਕਾੜ ਕਰੋੜਾਂ ਕਰਸਾਂ ਅਰਜ਼ਾਂ,
ਕਾਸਦ ਨੂੰ ਸਮਝਾ ਕੇ, ਕਸਮਾਂ ਪਾ ਕੇ।
ਆਖੀਂ ਜਾਇ ਮਹਿਬੂਬ ਮੇਰੇ ਨੂੰ,
ਕਦਮੀਂ ਸੀਸ ਨਿਵਾ ਕੇ, ਗਲ ਪੱਲੜਾ ਪਾ ਕੇ।
ਦਿੱਤੀ ਹਾਰ ਨਸੀਬ ਬੰਦੀ ਨੂੰ,
ਬੈਠੋਂ ਮਨੋਂ ਭੁਲਾ ਕੇ, ਚਿੱਤੜਾ ਚਾ ਕੇ।
ਬੂਟਿਆ ਇਹ ਗੱਲ ਜੋਗ ਨਾ ਤੁਸਾਨੂੰ,
ਨੱਸਣਾ ਪ੍ਰੀਤ ਲਗਾ ਕੇ, ਚਿੱਤ ਚੁਰਾ ਕੇ।"[੭੦]

੧੪ ਜੇਠ ੨੦੦੪ ਬਿਕ੍ਰਮੀ ਨੂੰ ਕੰਜਰ ਵਾਲਿਉਂ ਚੁਚਾਲ ਆਉਂਦੇ ਦੋ ਸਿੱਖ ਦੁਆਬੀਏ ਨਾਮਧਾਰੀ ਮੁਨਸ਼ਾ ਸਿੰਘ ਰਾਇਪੁਰ ਡੱਬਾ, ਤੇ ਬਤਨ ਸਿੰਘ ਜੀ ਭਾਰ ਸਿੰਘ ਪੁਰਾ (ਦੋਵੇਂ ਜ਼ਿਲ੍ਹਾ ਜਲੰਧਰ) ਜੱਗ ਮਲੇਰ ਵਿਖੇ ਮੁਸਲਮਾਨਾਂ ਨੇ ਕਤਲ ਕਰ ਦਿੱਤੇ ਕੁੱਟ ਕੁੱਟ ਕੇ ਅਤੇ ਫੂਕ ਵੀ ਆਪੇ ਦਿੱਤੇ ਰਾਣੀਏ ਦੇ ਵੱਡੇ ਥਾਣੇਦਾਰ ਦੀ ਸ਼ਹਿ ਤੇ। ਬਾਅਦ ਵਿਚ ੧੬ ਸ਼ਰਾਰਤੀਆਂ ਦਾ ਪਰਚਾ ਹੋ ਗਿਆ ਤੇ ਉਹ ਫਿਰ ਜਿਹਲ ਵਿਚੋਂ ਹੀ ਪਾਕਿਸਤਾਨ ਗਏ। ਨਵੀਂ ਵਸੋਂ ਦੇ ਇਹ ਦੋਵੇਂ ਸਿੰਘ ਪਹਿਲੇ ਸ਼ਹੀਦ ਸਨ ਜੋ ਮਜ਼੍ਹਬੀ ਜਨੂੰਨ ਦਾ ਸ਼ਿਕਾਰ ਹੋਏ। ਮੁਸਲਿਮ ਲੀਗ ਅਤੇ ਮੁੱਲਾਂ ਮੁਲਾਣੇ ਇਸ ਤਰ੍ਹਾਂ ਦਾ ਪਰਚਾਰ ਮੁਸਲਮਾਨਾਂ ਵਿਚ ਅਨਮੱਤੀਆਂ ਲਈ ਕਰਿਆ ਕਰਦੇ ਸਨ। ਪਰ ਘੱਟ ਸਿੱਖਾਂ ਦੇ ਫਿਰਕੂ ਤੱਤਾਂ ਵੀ ਨੇ ੧੯੪੭ ਵਿਚ ਨਹੀਂ ਕੀਤੀ। ਇਸੇ ਲਈ ਬਾਬੂ ਰਜਬ ਅਲੀ, ਮਾਲਵੇ ਦੇ ਕਵੀਸ਼ਰ ਨੂੰ ਕਹਿਣਾ ਪਿਆ ਸੀ—

"ਪਾਣੀਉਂ ਖੂਨ ਹੋ ਗਏ ਪਤਲੇ,
'ਕਾਲੀ ਮਰ ਜਾਣਿਆਂ ਦੇ।"

੧੯੪੭ ਦੇ ਸਮੇਂ ਦਾ ਸਿਰਸਾ ਸ਼ਹਿਰ ਕਿਹੋ ਜਿਹਾ ਸੀ, ਕਿਉਂਕਿ ਵਹਿਮੀ ਜੀ ਵੰਡ ਤੋਂ ਪਹਿਲਾਂ ਇਸ ਖਰੀਦੀ ਭੂਮੀ ਵਿਚ ਆ ਗਏ ਸਨ ਅਤੇ ਗੁਰੂ ਕੇ ਕਾਰ-ਵਿਹਾਰ ਵਿਚ ਵੀ ਹੱਥ ਵਟਾਉਂਦੇ ਸਨ। ਉਹਨਾਂ ਦਾ ਸਿਰਸੇ ਜਾਣਾ ਹੁੰਦਾ ਰਹਿੰਦਾ ਸੀ। ਪਰ ਲਿਖਦੇ ਹਨ ਕਿ ਓਦੋਂ ਤਮਾਕੂ ਤੇ ਲਾਲ ਮਿਰਚਾਂ ਹੀ ਦਿਸਦੀਆਂ ਸਨ ਬਜ਼ਾਰ ਵਿਚ।

੧੨ ਮੱਘਰ ੨੦੦੪ ਬਿਕ੍ਰਮੀ ਨੂੰ ਗੁਰੂ ਨਾਨਕ ਜੀ ਦਾ ਪ੍ਰਕਾਸ਼ ਉਤਸਵ ਨਵੀਂ ਆਬਾਦੀ ਵਿਚ ਚੁਚਾਲ ਵਿਖੇ ਮਨਾਇਆ ਗਿਆ। ਦੋ ਹਜ਼ਾਰ ਦੇ ਕਰੀਬ ਸੰਗਤ ਜੁੜੀ। ਦੇਸ਼ ਵੰਡ ਦੀ ਭੇਟ ਸਿੱਖਾਂ ਦਾ ਯੂਰੋਸ਼ਲਮ ਜਾਂ ਮੱਕਾ ਹੋ ਗਿਆ ਸੀ। ਇਸੇ ਲਈ ਭਾਵ ਵਿਭੋਰ ਹੋ ਉਠੇ ਸਤਿਗੁਰੂ ਪਰਤਾਪ ਸਿੰਘ ਤੇ ਬਚਨ ਕੀਤਾ, "੩੫-੩੬ ਸਾਲਾਂ ਬਾਦ ਨਨਕਾਣੇ ਸਾਹਿਬ ਦਾ ਮੇਲਾ ਉੱਕਿਆ ਹੈ। ਹੱਛਾ ਗੁਰੂ ਵਖਾਇਆ ਤਾਂ ਵੇਖਾਂਗੇ। ਹਾਲੀ ਤੇ ਜਿਨਾਹ ਤੇ ਗਾਂਧੀ ਦੀ ਮੇਹਰਬਾਨੀ ਕਰ ਹਮਸਾਇਆਂ ਤੋਂ ਵਿਛੜ ਗਏ ਆਂ" ਤੇ ਹਉਕਾ ਭਰਿਆ।[੭੧]

ਜ਼ਿਲ੍ਹਾ ਲਾਇਲਪੁਰ, ਢੋਟੀਆਂ ਦੇ ਸੰਤ ਮੰਗਲ ਸਿੰਘ ਜੀ ਦਾ ਘਰ ਸਿੱਖੀ ਤੇ ਸੇਵਾ ਸ਼ਰਧਾ ਵਲੋਂ ਨਮੂਨਾ ਸੀ। ਇਕ ਵੇਰ ਸਤਿਗੁਰੂ ਪ੍ਰਤਾਪ ਸਿੰਘ ਜੀ ਗਏ ਉਸ ਨਗਰ। ਸੰਤ ਜੀ ਦੇ ਘਰ ਪਹੁੰਚੇ। ਸ. ਕੇਹਰ ਸਿੰਘ ਰਾਖ ਵਾਲੇ ਅਗਲ-ਵਾਂਢੀ ਘਰਦਿਆਂ ਨੂੰ ਦੱਸਣ ਗਏ। ਸੰਤਾਂ ਦੇ ਘਰ ਜੰਦਰੇ ਵੱਜੇ ਸਨ। ਉਹਨਾਂ ਦੀ ਨੂੰਹ ਬੀਬੀ ਪ੍ਰੀਤਮ ਕੌਰ ਨੇ ਸ. ਕੇਹਰ ਸਿੰਘ ਨੂੰ ਚਾਬੀਆਂ ਦੇ ਕੇ ਕਿਹਾ ਕਿ ਛੇਤੀ ਪੇਟੀ ਵਿਚੋਂ ਖੇਸ ਬਸਤਰ ਕੱਢ ਲਿਆਉ। ਜਦੋਂ ਉਹ ਬਸਤਰ ਕੱਢਣ ਤਾਂ ਹੇਠਾਂ ਬਹੁਤ ਨੋਟ ਤੇ ਟੂੰਬਾਂ ਪਈਆਂ ਸਨ। ਕਿਹਰ ਸਿੰਘ ਹੋਰਾਂ ਸੰਤ ਮੰਗਲ ਸਿੰਘ ਜੀ ਨੂੰ ਕਿਹਾ "ਤੁਸੀਂ ਇਸ ਤਰ੍ਹਾਂ ਨਾ ਕੀਤਾ ਕਰੋ, ਮਤ ਕਿਸੇ ਦਾ ਮਨ ਬਦਲੇ। ਤੁਹਾਡਾ ਧਨ ਤੇ ਸ਼ਰਧਾ ਜਾਏ ਉਹਦਾ ਧਰਮ ਜਾਏ। ਤਾਂ ਸੰਤ ਜੀ ਕਿਹਾ, "ਸਰਦਾਰ ਜੀ! ਸ਼ਰਧਾ ਰਹੀ ਤਾਂ ਸਭ ਕੁਝ ਰਿਹਾ। ਸਾਥੋਂ ਸਿੱਖਾਂ ਨਾਲ ਇਸ ਤਰ੍ਹਾਂ ਤੇ ਨਹੀਂ ਵਰਤੀਂਦਾ, ਨਾਲੇ ਸਨੇਹ ਜਤਾਈਏ ਨਾਲੇ ਵਿਸਾਹ ਨਾ ਖਾਈਏ।"[੭੨]

"੧੭ ਮੱਘਰ ੨੦੦੩ ਬਿਕ੍ਰਮੀ ਦਾ ਅਵਤਾਰ ਸਿੰਘ (ਝੱਬਰ) ਚੁਚਾਲ ਆਇ ਟਿਕਿਆ ਪਿੱਛੇ ਨੂੰ ਜੀਅ ਲੈਣ ਗਿਆ ੪੦ ਦਿਨੀਂ ਕਾਫਲੇ ਨਾਲ ਹੀ ਆਇਆ। ਹੁਣ ਕਰੀਵਾਲੇ ਸਰਪੰਚੀ ਤੇ ਨੰਬਰਦਾਰੀ ਕਰਦਾ ਹੈ। ਜੋ ਇਸ ਨੇ ਹੁਣ ੨੦੦੩ ਤੱਕ ੨੦ ਸਾਲ ਗੁਰੂ ਕੇ ਹੁਕਮ ਵਿਚ ਰਹਿ ਸੇਵਾ ਕੀਤੀ ਹੈ, ਇਸ ਦਾ ਨਾਲੋ ਨਾਲ ਨਾਮ ਆਵੇਗਾ। ਪਰ ਇਨਾਮ ਇਸ ਦਾ ਸਤਿਗੁਰੂ ਪਰਤਾਪ ਸਿੰਘ ਜੀ ਕਿਹਾ ਸੀ, ਮੈਂ ਕੀ ਦੇਵਾਂ ?"[੭੩]

### ਫੁੱਟ ਨੋਟ

੫੦. (੩-੨੧੯, ੨੨੦), ੫੧. (੩-੨੩੯), ੫੨. (੩-੨੫੮), ੫੩. (੩-੨੬੦), ੫੪. (੩-੨੭੦), ੫੫. (੩-੩੧੧), ੫੬. (੩-੩੨੪), ੫੭. (੩-੩੨੫), ੫੮. (੩-੩੫੮), ੫੯. (ਜਿਲਦ ੪-੧੫), ੬੦. (੪-੧੯), ੬੧. (੪-੨੧), ੬੨. (੪-੨੨), ੬੩. (੪-੪੫), ੬੪. (੪-੪੬), ੬੫. (੪-੫੭) ੬੬. (੪-੫੯), ੬੭. (੪-੭੯), ੬੮. (੪-੬੪), ੬੯. (੪-੭੯), ੭੦. (੪-੮੩), ੭੧. (੪-੧੨੫), ੭੨. (੪-੧੩੩), ੭੩. (੪-੧੫੩)

(ਚਲਦਾ)

# ਦੁਨੀਆਂ ਦਾ ਇਕ ਖੂਬਸੂਰਤ ਦੇਸ਼—ਥਾਈਲੈਂਡ

*ਤਰਲੋਚਨ ਸਿੰਘ*

*ਚੇਅਰਮੈਨ, ਕੌਮੀ ਘੱਟ ਗਿਣਤੀ ਕਮਿਸ਼ਨ*

ਦੁਨੀਆਂ ਦੇ ਖੂਬਸੂਰਤ ਮੁਲਕਾਂ ਵਿਚੋਂ ਇੱਕ ਮੁਲਕ ਥਾਈਲੈਂਡ ਹੈ ਜਿਸ ਦਾ ਪਹਿਲਾ ਨਾਂ ਸਿਆਮ (Siam) ਸੀ ਤੇ ਉਥੋਂ ਦੇ ਲੋਕਾਂ ਨੂੰ ਸਿਆਮੀ ਕਿਹਾ ਜਾਂਦਾ ਸੀ। ਥਾਈਲੈਂਡ ਨਾਂ ਅੰਗਰੇਜ਼ਾਂ ਨੇ ਦਿੱਤਾ ਸੀ। ਇਸ ਦੇਸ਼ ਦੀ ਖਾਸੀਅਤ ਇਹ ਹੈ ਕਿ ਇਹ ਕਦੀ ਗ਼ੁਲਾਮ ਨਹੀਂ ਰਿਹਾ ਹਾਲਾਂਕਿ ਇਸ ਦੇ ਆਲੇ-ਦੁਆਲੇ ਦੇ ਸਾਰੇ ਦੇਸ਼ ਸਿੰਘਾਪੁਰ, ਇੰਡੋਨੇਸ਼ੀਆ, ਮਲੇਸ਼ੀਆ ਆਦਿ ਜਾਪਾਨ ਦੇ ਕਬਜ਼ੇ ਹੇਠ ਰਹੇ ਹਨ। ਇਸ ਦੇਸ਼ ਵਿਚ ਵੀ ਜਮਹੂਰੀਅਤ ਹੈ ਅਤੇ ਬਾਕਾਇਦਾ ਵੋਟਾਂ ਨਾਲ ਪ੍ਰਧਾਨ ਮੰਤਰੀ ਅਤੇ ਉਹਨਾਂ ਦਾ ਮੰਤਰੀ ਮੰਡਲ ਚੁਣਿਆ ਜਾਂਦਾ ਹੈ। ਪਰ ਉਥੇ 'ਬਾਦਸ਼ਾਹਤ' ਦੀ ਪ੍ਰਥਾ ਵੀ ਬਰਕਰਾਰ ਹੈ। ਬਾਦਸ਼ਾਹ ਦੀ ਏਨੀ ਜ਼ਿਆਦਾ ਇੱਜ਼ਤ ਹੈ ਕਿ ਏਨੀ ਮੈਂ ਕਿਸੇ ਹੋਰ ਮੁਲਕ ਵਿਚ ਨਾ ਵੇਖੀ ਹੈ, ਨਾ ਹੀ ਸੁਣੀ ਹੈ। ਬਾਦਸ਼ਾਹ ਦੀ ਥਾਈਲੈਂਡ ਵਿਚ ਰੱਬ ਵਾਂਗ ਪੂਜਾ ਹੁੰਦੀ ਹੈ। ਜੇ ਉਸ ਨੂੰ Semi God ਕਿਹਾ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਬਾਦਸ਼ਾਹ ਤੇ ਮਹਾਰਾਣੀ ਦੀ ਫੋਟੋ ਹਰ ਦੁਕਾਨ, ਘਰ, ਦਫ਼ਤਰਾਂ, ਇਥੋਂ ਤੱਕ ਕਿ ਗੁਰਦੁਆਰਿਆਂ ਤੇ ਚਰਚਾਂ ਵਿਚ ਲਗਾਈ ਜਾਂਦੀ ਹੈ। ਹਰ ਸਮਾਗਮ ਸ਼ੁਰੂ ਹੋਣ ਤੋਂ ਪਹਿਲਾਂ ਬਾਦਸ਼ਾਹ ਦਾ ਗੁਣਗਾਨ ਕੀਤਾ ਜਾਂਦਾ ਹੈ, ਉਸ ਦੀ ਦੋ-ਮਿੰਟ ਲਈ ਪ੍ਰਸੰਸਾ ਕੀਤੀ ਜਾਂਦੀ ਹੈ। ਫੇਰ ਅਸਲੀ ਸਮਾਗਮ ਹੁੰਦਾ ਹੈ। ਪਰ ਕਮਾਲ ਦੀ ਗੱਲ ਇਹ ਹੈ ਬਾਦਸ਼ਾਹ ਦਾ ਹਕੂਮਤ ਵਿਚ ਕੋਈ ਦਖਲ ਨਹੀਂ। ਉਥੇ ਲੋਕਾਂ ਦੀ ਚੁਣੀ ਹੋਈ ਸਰਕਾਰ ਹੈ, ਜਿਸ ਦਾ ਮੁੱਖੀ ਪ੍ਰਧਾਨ ਮੰਤਰੀ ਆਮ ਚੋਣਾਂ ਰਾਹੀਂ ਚੁਣਿਆ ਜਾਂਦਾ ਹੈ।

ਇਸ ਦੇਸ਼ ਵਿਚ ਮੁੱਖ ਧਰਮ ਬੋਧੀ ਹੈ। ਪਹਿਲਾਂ-ਪਹਿਲ ਇਹ ਮੁਲਕ ਹਿੰਦੂ ਪ੍ਰਧਾਨ ਦੇਸ਼ ਸੀ, ਜਿਸ ਦਾ ਪ੍ਰਭਾਵ ਅੱਜ ਵੀ ਸਪਸ਼ਟ ਦਿਖਾਈ ਦਿੰਦੀ ਹੈ। ਬਾਦਸ਼ਾਹ ਦਾ ਪ੍ਰੋਹਿਤ ਅੱਜ ਵੀ ਦੱਖਣੀ ਭਾਰਤ ਦਾ ਇਕ ਬ੍ਰਾਹਮਣ ਹੈ। ਓਥੇ ਭੂਮੀ-ਪੂਜਣ ਹਿੰਦੂ ਰੀਤੀ ਅਨੁਸਾਰ ਹੀ ਹੁੰਦਾ ਹੈ ਅਤੇ ਨਮਸਤੇ ਵੀ ਹਿੰਦੂ ਪ੍ਰੰਪਰਾ ਅਨੁਸਾਰ ਹੱਥਜੋੜ ਕੇ ਕਰਦੇ ਹਨ। ਵੱਡੀਆਂ ਵੱਡੀਆਂ ਬਿਲਡਿੰਗਾਂ ਦੇ ਬਾਹਰ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਨਜ਼ਰ ਆਉਂਦੀਆਂ ਹਨ, ਜਿਨ੍ਹਾਂ ਨੂੰ ਸ਼ੁਭ ਮੰਨਿਆ ਜਾਂਦਾ ਹੈ। ਥਾਈਲੈਂਡ ਦੀ ਇਕ ਖਾਸ ਗੱਲ ਇਹ ਵੀ ਹੈ ਕਿ ਓਥੇ ਧਰਮ ਦੀ ਪੂਰੀ ਆਜ਼ਾਦੀ ਹੈ। ਹਰ ਕੋਈ ਆਪਣੇ ਧਰਮ, ਇਸ਼ਟ ਦੇਵਤਾ ਦੀ ਪੂਜਾ ਕਰ ਸਕਦਾ ਹੈ। ਸਰਕਾਰ ਵਲੋਂ ਕਿਸੇ ਵੀ ਧਰਮ ਵਿਚ ਨਾ ਕੋਈ ਦਖਲਅੰਦਾਜ਼ੀ ਹੈ ਤੇ ਨਾ ਹੀ ਕੋਈ ਰੁਕਾਵਟ। ਉਥੇ ਪੂਰੀ ਤਰ੍ਹਾਂ ਅਮਨ ਹੈ। ਅੱਜ ਤਕ ਧਰਮ ਦੇ ਨਾਂ ਕੋਈ ਝਗੜਾ ਜਾਂ ਫਿਰਕੂ ਤਨਾਅ ਨਹੀਂ ਹੋਇਆ। ਮੈਂ ਬੈਂਗਕੋਕ ਚਾਰ ਵਾਰ ਜਾ ਚੁੱਕਾ ਹਾਂ। ਬੈਂਗਕੋਕ ਵਿਚ ਤਿੰਨ ਵਾਰੀ ਏਸ਼ਿਆਈ ਖੇਡਾਂ ਹੋ ਚੁੱਕੀਆਂ ਹਨ। ਉਹ ਮੁਲਕ ਖੇਡਾਂ ਵਿਚ ਬਹੁਤ ਅੱਗੇ ਹੈ। ਓਥੋਂ ਦੇ ਖੇਡ-ਮੈਦਾਨ ਤੇ ਸਟੇਡੀਅਮ ਸ਼ਾਨਦਾਰ ਹਨ। ਮੈਂ ੧੯੯੯ ਦੀਆਂ ਏਸ਼ਿਆਈ ਖੇਡਾਂ ਵਿਚ ਵੀ ਉਥੇ ਗਿਆ ਸੀ। ਇਹ ਮੁਲਕ ਖੇਡਾਂ ਲਈ ਤਿਆਰ-ਰਹਿੰਦਾ ਹੈ। ਉਹਨਾਂ ਦੇ ਖਿਡਾਰੀ ਵੀ ਖੇਡਾਂ ਵਿਚ ਦਿਲਚਸਪੀ ਤੇ ਉਤਸ਼ਾਹ ਨਾਲ ਹਿੱਸਾ ਲੈਂਦੇ ਹਨ।

ਥਾਈਲੈਂਡ ਦੀ ਕੁੱਲ ਅਬਾਦੀ ੬ ਕਰੋੜ ਦੇ ਕਰੀਬ ਹੈ। ਇਥੋਂ ਦੀ ਵਧੇਰੇ ਵਸੋਂ ਚੀਨੀ ਮੂਲ ਦੇ ਲੋਕਾਂ ਦੀ ਹੈ। ਉਹ ਸਦੀਆਂ ਤੋਂ ਉਥੇ ਰਹਿ ਰਹੇ ਹਨ। ਉਥੋਂ ਦਾ ਪ੍ਰਧਾਨ ਮੰਤਰੀ ਵੀ ਚੀਨੀ ਮੂਲ ਦਾ ਹੀ ਹੈ। ਉਥੇ ਤਕਰੀਬਨ ਇੱਕ ਲੱਖ ਭਾਰਤੀ ਰਹਿੰਦੇ ਹਨ ਜਿਨ੍ਹਾਂ ਵਿਚੋਂ ਵਧੇਰੇ ਗਿਣਤੀ ਸਿੱਖ ਪਰਿਵਾਰਾਂ ਦੀ ਹੈ। ਇਹਨਾਂ ਦੇ ਵੀ ਦੋ ਗਰੁੱਪ ਹਨ- ਆਮ ਸਿੱਖ ਅਤੇ ਨਾਮਧਾਰੀ ਸਿੱਖ। ਆਮ ਸਿੱਖਾਂ ਦੀ ਗਿਣਤੀ ਨਾਮਧਾਰੀ ਸਿੱਖਾਂ ਨਾਲੋਂ ਵਧੇਰੇ ਹੈ। ਓਥੇ ਸਿੱਖ ਕੋਈ ਸਵਾ ਸੌ ਸਾਲ ਤੋਂ ਰਹਿ ਰਹੇ ਹਨ। ਕਮਾਲ ਦੀ ਗੱਲ ਇਹ ਹੈ ਕਿ ਇਹ ਸਾਰੇ ਸਿੱਖ ਪਰਿਵਾਰ ਗੁਜਰਾਂਵਾਲਾ (ਹੁਣ ਪਾਕਿਸਤਾਨ) ਤੋਂ ਆਏ ਸਨ ਤੇ ਸਾਰੇ ਹੀ ਕੱਪੜੇ ਦੇ ਵਪਾਰੀ ਹਨ। ਉਹ ਵੱਡੀਆਂ ਕੱਪੜਾ ਮਿਲਾਂ ਦੇ ਮਾਲਕ ਹਨ। ਹੁਣ ਸਿੱਖਾਂ ਨੇ ਹੋਟਲ ਇੰਡਸਟਰੀ ਵਿਚ ਵੀ ਦਿਲਚਸਪੀ ਲੈਣੀ ਸ਼ੁਰੂ ਕਰ ਦਿੱਤੀ ਹੈ ਅਤੇ ਕਈ ਸਿੱਖਾਂ ਕੋਲ ਦੋ-ਦੋ, ਤਿੰਨ-ਤਿੰਨ ਵੱਡੇ ਹੋਟਲ ਹਨ। ਉਹਨਾਂ ਦੀ ਬੜੀ ਇਜ਼ਤ ਹੈ, ਮਾਣ ਹੈ ਤੇ ਉਹਨਾਂ ਕੋਲ ਬਹੁਤ ਪੈਸਾ ਹੈ। ਉਹਨਾਂ ਦੀਆਂ ਵੱਡੀਆਂ-ਵੱਡੀਆਂ ਬਿਲਡਿਗਾਂ ਉੱਤੇ "੧ਓ " ਲਿਖਿਆ ਹੁੰਦਾ ਹੈ। ਥਾਈਲੈਂਡ ਦੇ ਸਿੱਖਾਂ ਦੀ ਇੱਕ ਖਾਸ ਗੱਲ ਮੈਂ ਇਹ ਵੀ ਵੇਖੀ ਹੈ ਕਿ ਉਹ ਸਿੱਖ ਧਰਮ ਦੇ ਪੱਕੇ ਪੈਰੋਕਾਰ ਹਨ। ਉਥੇ ਕੋਈ ਪਤਿੱਤ ਨਜ਼ਰ ਨਹੀਂ ਆਇਆ। ਉਹ ਵਿਆਹ-ਸ਼ਾਦੀਆਂ ਵੀ ਆਪਸ ਵਿਚ ਹੀ ਕਰਦੇ ਹਨ। ਨਾਮਧਾਰੀ ਸਿੱਖਾਂ ਦੀ ਗਿਣਤੀ ਉਥੇ ੧੯੩੪ ਤੋਂ ਬਾਅਦ ਵਧਣੀ ਸ਼ੁਰੂ, ਹੋਈ ਜਦੋਂ ਨਾਮਧਾਰੀ ਗੁਰੂ ਬਾਬਾ

ਪ੍ਰਤਾਪ ਸਿੰਘ ਜੀ ਓਥੇ ਗਏ ਸਨ ਤੇ ਉਥੇ ਉਹਨਾਂ ਆਪਣੇ ਧਰਮ ਦਾ ਪ੍ਰਚਾਰ ਕੀਤਾ ਤੇ ਬਹੁਤ ਸਾਰੇ ਲੋਕਾਂ ਨੇ ਨਾਮਧਾਰੀ ਮੱਤ ਗ੍ਰਹਿਣ ਕੀਤਾ।

ਬੈਂਗਕੋਕ ਵਿਚ ਸਿੱਖਾਂ ਦਾ ਆਲੀਸ਼ਾਨ ਗੁਰਦੁਆਰਾ ਹੈ, ਜਿਸ ਦੀ ਛੇ-ਮੰਜ਼ਿਲਾ ਬਿਲਡਿੰਗ ਹੈ। ਇਹ ਉਥੋਂ ਦਾ ਸਭ ਤੋਂ ਵੱਡਾ ਧਾਰਮਿਕ ਸਥਾਨ ਹੈ। ਸਭ ਤੋਂ ਚੰਗੀ ਗੱਲ ਇਹ ਹੈ ਕਿ ਓਥੋਂ ਦੇ ਸਿੱਖਾਂ ਨੇ ਦੂਜਾ ਗੁਰਦੁਆਰਾ ਬਣਨ ਹੀ ਨਹੀਂ ਦਿੱਤਾ। ਉਹਨਾਂ ਦਾ ਮੱਤ ਇਹ ਹੈ ਸਾਰੀ ਸਿੱਖ ਸ਼ਕਤੀ ਇੱਕ ਜਗ੍ਹਾ ਉੱਤੇ ਇਕੱਠੀ ਰਹਿਣੀ ਚਾਹੀਦੀ ਹੈ। ਜਿਸਦਾ ਪਰਭਾਵ ਆਮ ਵਸੋਂ ਤੇ ਪੈ ਸਕੇ। ਉਥੋਂ ਦੀ ਇੱਕ ਹੋਰ ਖਾਸ ਗੱਲ ਹੈ ਜਿਸ ਤੋਂ ਸਾਨੂੰ ਸਾਰਿਆਂ ਨੂੰ ਸਬਕ ਲੈਣਾ ਚਾਹੀਦਾ ਹੈ, ਉਹ ਹੈ ਕਿ ਓਥੇ ਗੁਰਦੁਆਰਿਆਂ ਦੀ ਕਦੀ ਚੋਣ ਨਹੀਂ ਹੁੰਦੀ, ਓਥੇ ਕੋਈ ਪਾਰਟੀ-ਬਾਜ਼ੀ ਨਹੀਂ, ਓਥੇ ਪਰਚੀ ਸਿਸਟਮ ਹੈ। ਪਰਚੀਆਂ ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ ਰੱਖ ਦਿੱਤੀਆਂ ਜਾਂਦੀਆਂ ਹਨ। ਜਿਸ ਦੀ ਪਰਚੀ ਨਿਕਲ ਆਉਂਦੀ ਹੈ, ਉਹ ਹੀ ਪ੍ਰਧਾਨ ਬਣ ਜਾਂਦਾ ਹੈ। ਸ਼ੁਰੂ ਤੋਂ ਹੀ ਉਥੇ ਇਹ ਪ੍ਰੰਪਰਾ ਕਾਇਮ ਹੈ। ਇਹ ਸਾਰੀ ਪ੍ਰੰਪਰਾ ਉਸ ਗੁਰਦੁਆਰੇ ਦੇ ਗ੍ਰੰਥੀ ਭਾਈ ਅਰਜਨ ਸਿੰਘ ਦੀ ਦੇਣ ਹੈ। ਭਾਈ ਅਰਜਨ ਸਿੰਘ ਦੀ ਓਥੇ ਏਨੀ ਇਜ਼ਤ ਤੇ ਮਾਣ ਸੀ ਕਿ ਉਹਨਾਂ ਦੇ ਅਕਾਲ ਚਲਾਣੇ ਉੱਤੇ ਓਥੋਂ ਦੇ ਬਾਦਸ਼ਾਹ ਨੇ, ਉਹਨਾਂ ਦੇ ਸਨਮਾਨ ਵਿੱਚ ਆਪਣੀ ਲਾਈਟ ਭੇਜੀ ਸੀ। ਥਾਈ ਪ੍ਰੰਪਰਾ ਅਨੁਸਾਰ ਜਿਸ ਨੂੰ ਸਨਮਾਨਿਤ ਕਰਨਾ ਹੋਵੇ ਕੇਵਲ ਓਸੇ ਨੂੰ ਹੀ ਲਾਈਟ ਭੇਜੀ ਜਾਂਦੀ ਹੈ।

ਬੈਂਗਕੋਕ ਵਿਚ ਸਿੱਖਾਂ ਦਾ ਆਪਣਾ ਇੱਕ ਸਕੂਲ ਹੈ ਜਿਸ ਦੀ ਸਥਾਪਨਾ ਕਈ ਸਾਲ ਪਹਿਲਾਂ ਕੀਤੀ ਗਈ ਸੀ। ਗੁਰੂ ਨਾਨਕ ਫਿਫਥ ਸੈਂਟੀਨਰੀ ਸਕੂਲ ਦੇ ਬਾਨੀਆਂ ਵਿਚ ਸ੍ਰ. ਨਿਰੰਜਣ ਸਿੰਘ ਸਨ, ਜਿਨ੍ਹਾਂ ਨੇ ਪਹਿਲਾਂ ਮਸੂਰੀ ਵਿਚ ਗੁਰੂ ਨਾਨਕ ਫਿਫਥ ਸੈਂਟੀਨਰੀ ਸਕੂਲ ਸਥਾਪਤ ਕੀਤਾ ਅਤੇ ਉਹਨਾਂ ਦਾ ਸਾਥ ਦਿੱਤਾ ਸੀ ਦਿੱਲੀ ਦੇ ਸ੍ਰ. ਮਹਿਤਾਬ ਸਿੰਘ ਜੀ ਨੇ। ਸ੍ਰ. ਨਿਰੰਜਣ ਸਿੰਘ ਥਾਈਲੈਂਡ ਵਿਚ ਸਕੂਲ ਬਣਾਉਣ ਲਈ ਮਸੂਰੀ ਵਾਲੇ ਸਕੂਲ ਦੇ ਪ੍ਰਿੰਸੀਪਲ ਸਰਦਾਰ ਜੈਦੇਵ ਸਿੰਘ ਨੂੰ ਵੀ ਨਾਲ ਹੀ ਲੈ ਕੇ ਗਏ ਸਨ। ਇਹ ਸਕੂਲ ਲੰਡਨ ਬੋਰਡ ਆਫ ਸਕੂਲ ਐਜੂਕੇਸ਼ਨ ਨਾਲ ਸੰਬੰਧਤ Affiliated ਹੈ ਤੇ ਉਥੋਂ ਦਾ ਸਿਲੇਬਸ ਵੀ ਲੰਡਨ ਤੋਂ ਹੀ ਬਣ ਕੇ ਆਉਂਦਾ ਹੈ। ਉਸ ਵਿਚ ਪੰਜਾਬੀ ਲਾਜ਼ਮੀ ਹੈ ਅਤੇ ਸਿੱਖ ਧਰਮ ਦਾ ਪ੍ਰਚਾਰ ਵੀ ਪੂਰਾ ਹੈ। ਬਹੁਤ ਸਾਰੇ ਬਾਹਰਲੇ ਮੁਲਕਾਂ—ਇੰਡੋਨੇਸ਼ੀਆ, ਮਲੇਸ਼ੀਆ, ਮਲਾਇਆ ਆਦਿ ਤੋਂ ਵੀ ਸਿੱਖ ਬੱਚੇ ਉਥੇ ਪੜ੍ਹਨ ਆਉਂਦੇ ਹਨ।

ਪ੍ਰਾਇਮਰੀ ਸਿੱਖਿਆ ਵਾਸਤੇ ਹੁਣ ਇੱਕ ਵੱਖਰਾ ਸਕੂਲ ਖੋਲ੍ਹਿਆ ਗਿਆ ਹੈ। ਨਾਮਧਾਰੀਆਂ ਨੇ ਵੀ ਓਥੇ ਇੱਕ ਆਪਣਾ ਸਕੂਲ ਖੋਲ੍ਹ ਲਿਆ ਹੈ ਜਿਹੜਾ ਪਿਛਲੇ ੧੦ ਸਾਲਾਂ ਤੋਂ ਚੱਲ ਰਿਹਾ ਹੈ। ਮੈਂ ਦੋਵੇਂ ਹੀ ਸਕੂਲ ਵੇਖੇ ਹਨ। ਦੋਵੇਂ ਹੀ ਸਕੂਲਾਂ ਦੀ ਪੜ੍ਹਾਈ ਦੀ ਪੱਧਰ ਬਹੁਤ ਅੱਛੀ ਹੈ ਅਤੇ ਇਹਨਾਂ ਸਕੂਲਾਂ ਦਾ ਆਪਣਾ ਇਕ ਨਿਵੇਕਲਾ ਸਥਾਨ ਹੈ। ਦੋਵਾਂ ਸਕੂਲਾਂ ਦੀ ਕਾਮਯਾਬੀ ਪ੍ਰਿੰਸੀਪਲ ਜੈਦੇਵ ਦੀਆਂ ਅਣਥੱਕ ਕੋਸ਼ਿਸ਼ਾਂ ਤੇ ਵਿਤਿਆਕ ਲੀਡਰਸ਼ਿਪ ਕਰਕੇ ਹੋਈ ਹੈ। ਇਸ ਉਮਰ ਵਿਚ ਵੀ ਸ੍ਰ. ਜੈਦੇਵ ਸਿੰਘ ਪੂਰਾ ਵਕਤ ਦੇ ਰਹੇ ਹਨ। ਸਰਦਾਰ ਜਸਪਾਲ ਸਿੰਘ ਸਕੂਲ ਅਤੇ ਗੁਰਦੁਆਰਾ ਦੋਵਾਂ ਦੇ ਪ੍ਰਧਾਨ ਹਨ ਅਤੇ ਸਰਦਾਰ ਮਹਿੰਦਰ ਸਿੰਘ ਨਾਮਧਾਰੀ ਸੰਸਥਾ ਦੇ ਪ੍ਰਧਾਨ ਹਨ। ਨਾਮਧਾਰੀ ਸੰਗਤ ਰੋਜ਼ਾਨਾ ਸਵੇਰੇ ਤੜਕੇ ਜੱਪ-ਤੱਪ ਦਾ ਸਮਾਗਮ ਕਰਦੀ ਹੈ ਤੇ ਸਭ ਤੋਂ ਖਾਸ ਗੱਲ ਇਹ ਵੇਖਣ ਨੂੰ ਮਿਲੀ ਹੈ ਕਿ ਉਥੇ ਸਵੇਰੇ ਸਵਾ-ਛੇ ਵਜੇ ਭੋਗ ਪੈ ਜਾਂਦਾ ਹੈ। ਓਥੇ ਬਾਕਾਇਦਾ ਲੰਗਰ ਦੀ ਸੇਵਾ ਹੁੰਦੀ ਹੈ, ਜਿਸ ਤੇ ਰੋਜ਼ਾਨਾ ਤਕਰੀਬਨ ੩੦ ਹਜ਼ਾਰ ਰੁਪਏ ਖਰਚ ਹੁੰਦਾ ਹੈ ਪਰ ਲੰਗਰ ਕਰਵਾਣ ਵਾਲੇ ਸ਼ਰਧਾਲੂਆਂ ਦੀ ਵਾਰੀ ਨਹੀਂ ਆਉਂਦੀ। ਉਥੋਂ ਦੇ ਸਿੱਖਾ ਵਿਚ ਏਨੀ ਸ਼ਰਧਾ ਤੇ ਉਤਸ਼ਾਹ ਹੈ ਕਿ ਗੁਰਦੁਆਰੇ ਨੂੰ ਹੋਰ ਖੁਲ੍ਹਾ ਕਰਨ ਲਈ ਗੁਰਦੁਆਰੇ ਦੇ ਨਾਲ ਲਗਦੀਆਂ ਕਈ ਬਿਲਡਿੰਗਾਂ ਖਰੀਦ ਲਈਆਂ ਹਨ, ਜਿਸ ਦੀ ਸੇਵਾ ਇੱਕ ਹੀ ਸਿੱਖ ਨੇ ਨਿਭਾਈ ਹੈ।

ਥਾਈਲੈਂਡ ਵਿਚ ਮੁਸਲਮਾਨ ਵੱਡੀ ਗਿਣਤੀ ਵਿਚ ਰਹਿੰਦੇ ਹਨ। ਇਸ ਦੇ ਗੁਆਂਢੀ ਮੁਲਕ ਵਧੇਰੇ ਕਰਕੇ ਇਸਲਾਮਿਕ ਹਨ ; ਇਸ ਕਰਕੇ ਏਥੇ ਵੀ ਇਸਲਾਮ ਦਾ ਪ੍ਰਭਾਵ ਪਿਆ ਅਤੇ ਮਿਡਲ ਈਸਟ ਮੁਲਕਾਂ ਦੇ ਪ੍ਰਚਾਰਕਾਂ ਨੇ ਥਾਈ ਲੋਕਾਂ ਨੂੰ, ਜੋ ਨੌਕਰੀ ਲਈ ਵਿਦੇਸ਼ ਗਏ ਸੀ, ਵੱਡੀ ਗਿਣਤੀ ਵਿਚ ਮੁਸਲਮਾਨ ਬਣਾਇਆ। ਇਥੋਂ ਦੀ ਸਰਕਾਰ ਦਹਿਸ਼ਤ-ਗਰਦੀ ਕਾਰਵਾਈਆਂ ਉੱਤੇ ਕਰੜੀ ਨਿਗਾਹ ਰੱਖ ਰਹੀ ਹੈ। ਹੁਣੇ ਜਿਹੇ ਉਥੇ ਇੱਕ ਅਤਿਵਾਦੀ ਮੁਸਲਮਾਨ ਨੂੰ ਗ੍ਰਿਫਤਾਰ ਵੀ ਕੀਤਾ ਗਿਆ ਹੈ। ਥਾਈਲੈਂਡ ਆਰਥਕ ਪੱਖੋਂ ਇੱਕ ਖੁਸ਼ਹਾਲ ਮੁਲਕ ਹੈ। ਉਥੋਂ ਦੀ ਪ੍ਰਤੀ ਜੀ (Per Capita) ਆਮਦਨੀ ੨੦੦੦ ਡਾਲਰ ਹੈ। ਇਥੇ ਚਾਵਲ ਵਧੇਰੇ ਮਾਤਰਾ ਵਿਚ ਪੈਦਾ ਹੁੰਦਾ ਹੈ ਅਤੇ ਫ਼ੱਲ ਬਹੁਤ ਹੁੰਦੇ ਹਨ। ਚੌਲ, ਫ਼ਲ ਤੇ ਕੱਪੜਾ ਬਾਹਰ ਭੇਜਿਆ ਜਾਂਦਾ ਹੈ। ਥਾਈਲੈਂਡ ਟੂਰਿਜ਼ਮ ਦੇ ਖੇਤਰ ਵਿਚ ਵੀ ਖਾਸ ਅਹਿਮੀਅਤ ਰੱਖਦਾ ਹੈ। ਏਥੇ ਹਰ ਸਾਲ ਕਰੀਬ ਇੱਕ ਕਰੋੜ ੮੦ ਲੱਖ ਟੂਰਿਸਟ ਆਉਂਦੇ ਹਨ ਜਦੋਂਕਿ ਭਾਰਤ ਵਿਚ ਕੇਵਲ ੨੦ ਲੱਖ ਸੈਲਾਨੀ ਆਉਂਦੇ ਹਨ। ਬੈਂਗਕੋਕ ਦਾ ਹਵਾਈ ਅੱਡਾ ਦੁਨੀਆ ਦੇ ਬੇਹਤਰੀਨ ਹਵਾਈ ਅੱਡਿਆਂ ਵਿਚ ਸ਼ਾਮਲ

ਹੈ। ਸਾਡਾ ਨਵੀਂ ਦਿੱਲੀ ਦਾ ਹਵਾਈ ਅੱਡਾ ਤਾਂ ਉਸ ਹਵਾਈ ਅੱਡੇ ਸਾਹਮਣੇ ਰੇਲਵੇ ਸਟੇਸ਼ਨ ਵਾਂਗੂ ਲਗਦਾ ਹੈ।

ਬੈਂਗਕੋਕ ਵਿਚ ਹੋਟਲਾਂ ਦੇ ਕਮਰਿਆਂ ਦੀ ਗਿਣਤੀ ੫੫੦੦੦ ਹੈ ਜਿਹੜੀ ਸ਼ਾਇਦ ਸਾਰੇ ਹਿੰਦੁਸਤਾਨ ਦੇ ਹੋਟਲਾਂ ਦੀ ਵੀ ਨਹੀਂ ਹੋਵੇਗੀ। ਥਾਈਲੈਂਡ ਦਾ ਇੱਕ ਹੋਰ ਸ਼ਹਿਰ ਹੈ 'ਪਟਾਇਆ'—ਜਿਸ ਵਿਚ ਕਰੀਬ ੨੪੦੦੦ ਹੋਟਲ ਕਮਰੇ ਹਨ। ਏਸੇ ਤਰਾਂ 'ਫੂਕਿਟ' ਨਾਂ ਦੇ ਸ਼ਹਿਰ ਵਿਚ ੨੬੦੦੦ ਹੋਟਲ ਕਮਰੇ ਹਨ, ਇਹ ਸਮੁੰਦਰ ਦੇ ਕਿਨਾਰੇ ਇੱਕ ਖੂਬਸੂਰਤ ਸ਼ਹਿਰ ਹੈ। ਮਜ਼ੇਦਾਰ ਗੱਲ ਇਹ ਹੈ ਕਿ ਉੱਥੇ ਹੋਟਲ ਬਹੁਤ ਸਸਤੇ ਹਨ। ੨੦-੨੫ ਡਾਲਰ ਵਿਚ ਫਾਈਵ-ਸਟਾਰ ਹੋਟਲ ਦਾ ਕਮਰਾ ਮਿਲ ਜਾਂਦਾ ਹੈ। ਟੈਕਸੀ ਵੀ ਨਾਰਮਲ ਰੇਟ ਤੇ ਮਿਲ ਜਾਂਦੀ ਹੈ। ਟੈਕਸੀ ਵਾਲੇ ਬੇਈਮਾਨੀ ਬਿੱਲਕੁਲ ਨਹੀਂ ਕਰਦੇ। ਉੱਥੇ ਮੋਟਰ-ਸਾਈਕਲ ਟੈਕਸੀ ਵੀ ਪ੍ਰਚਲਤ ਹੈ ਜਿਹੜੀ ਇੱਕ ਵਿਅਕਤੀ ਨੂੰ ਘੁੰਮਾਉਣ ਲਈ ਸਸਤੀ ਪੈਂਦੀ ਹੈ...ਜਿਸ ਤਰ੍ਹਾਂ ਭਾਰਤ ਦੇ ਗੋਆ ਸ਼ਹਿਰ ਵਿਚ ਵੀ ਮੋਟਰ-ਸਾਈਕਲ ਟੈਕਸੀਆਂ ਚਲਦੀਆਂ ਹਨ। ਬੈਂਗਕੋਕ ਵਿਚੇ ਕੋਈ ਰਿਕਸ਼ਾ, ਟਾਂਗਾ ਜਾਂ ਜਾਂ ਹੱਥ-ਰੇੜ੍ਹੀ ਨਹੀਂ ਚਲਦੀ। ਭਾਵ ਇਹ ਕਿ ਘਟ ਰਫਤਾਰ ਵਾਲੀਆਂ ਗੱਡੀਆਂ ਜਾਂ slow-moving traffic ਨਹੀਂ ਹੈ। ਥਾਈਲੈਂਡ ਦੇ ਲੋਕ ਵੀ ਬਹੁਤ ਅੱਛੇ ਸੁਭਾਅ ਦੇ ਅਤੇ ਮਿਲਣਸਾਰ ਹਨ। ਉਹਨਾਂ ਦੇ ਭਾਰਤੀ ਜਾਂ ਹੋਰ ਮੁਲਕਾਂ ਦੇ ਲੋਕਾਂ ਨਾਲ ਵੀ ਬੜੇ ਅੱਛੇ ਸਬੰਧ ਹਨ। ਉਹ ਉਹਨਾਂ ਨਾਲ ਈਰਖਾ ਨਹੀਂ ਕਰਦੇ। ਉਹ ਅੱਛੇ ਮਹਿਮਾਨ-ਨਿਵਾਜ਼ ਹਨ। ਉਥੋਂ ਦੀਆਂ ਸੜਕਾਂ ਬੜੀਆਂ ਵਧੀਆ ਬਣੀਆਂ ਹੋਈਆਂ ਹਨ। ਖਾਸ ਕਰਕੇ ਜਿਨ੍ਹਾਂ ਨੂੰ ਸੁਪਰ ਰੋਡਜ਼ ਕਿਹਾ ਜਾਂਦਾ ਹੈ। ਮੈਟਰੋ-ਰੇਲ ਉਥੇ ਬੜੀ ਕਾਮਯਾਬ ਹੈ ਜਿਸ ਵਾਸਤੇ ਉੱਚਾ ਟਰੈਕ ਬਣਾਇਆ ਗਿਆ ਹੈ ਤੇ ਮੈਟਰੋ-ਰੇਲ ਉਪਰੋ-ਉਪਰ ਲੰਘ ਜਾਂਦੀ ਹੈ ਤੇ ਹੇਠਾਂ ਸੜਕੀ ਆਵਾਜਾਈ ਚਲਦੀ ਰਹਿੰਦੀ ਹੈ। ਥਾਈਲੈਂਡ ਵਿਚ ਨੇਪਾਲੀ ਲੋਕਾਂ ਦੀ ਗਿਣਤੀ ਵੀ ਕਾਫੀ ਹੈ, ਜਿਹੜੇ ਬਰ੍ਹਮਾ ਤੋਂ ਏਥੇ ਆਏ ਹਨ। ਉਹ ਘਰਾਂ ਵਿਚ ਵਧੇਰੇ ਕਰਕੇ ਕੰਮ ਕਰਦੇ ਹਨ। ਨੇਪਾਲੀ ਲੜਕੀਆਂ ਤੇ ਲੜਕੇ ਘਰਾਂ ਵਿਚ ਕੰਮ ਕਰਦੇ ਆਮ ਦੇਖੇ ਜਾ ਸਕਦੇ ਹਨ। ਥਾਈਲੈਂਡ ਜਿਥੇ ਇੱਕ ਪਾਸੇ ਆਪਣੇ ਖੂਬਸੂਰਤੀ ਤੇ ਮਹਿਮਾਨ-ਨਿਵਾਜ਼ੀ ਕਰਕੇ ਦੁਨੀਆਂ ਭਰ ਵਿਚ ਪ੍ਰਸਿੱਧ ਹੈ ਉਥੇ ਉਹ ਏਡਜ਼ ਦੇ ਪ੍ਰਤੀ ਵੀ ਬੜਾ ਜਾਗਰੂਕ ਹੈ। ਉਥੇ ਸੈਲਾਨੀਆਂ ਦਾ ਬਾਕਾਇਦਾ ਖੂਨ ਟੈਸਟ ਕੀਤਾ ਜਾਂਦਾ ਹੈ ਤੇ ਥੋੜ੍ਹਾ ਵੀ ਸ਼ੱਕ ਪੈਣ ਤੇ ਕਿਸੇ ਵੀ ਸੈਲਾਨੀ ਨੂੰ ਉਥੇ ਜਾਣ ਦੀ ਇਜਾਜ਼ਤ ਨਹੀਂ ਦਿੱਤੀ ਜਾਂਦੀ।

ਥਾਈਲੈਂਡ ਵਿਚ ਹਿੰਦੁਸਤਾਨੀਆਂ ਪ੍ਰਤੀ ਬੜੀ ਇਜ਼ਤ ਅਤੇ ਮਾਣ-ਸਤਿਕਾਰ ਹੈ। ਪੰਜਾਬੀਆਂ ਤੇ ਖਾਸ ਕਰਕੇ ਸਿੱਖਾਂ ਦਾ ਵੀ ਉਥੇ ਬੜਾ ਵੱਕਾਰ ਤੇ ਸਤਿਕਾਰ ਹੈ। ਉਹਨਾਂ ਦੀ ਸਰਕਾਰੇ-ਦਰਬਾਰੇ ਵੀ ਬੜੀ ਪੁੱਛ-ਪ੍ਰਤੀਤ ਹੈ। ਕਹਿੰਦੇ ਹਨ ਕਿ ਇੱਕ ਵਾਰੀ ਇੱਕ ਪੰਜਾਬੀ ਵੀ ਉਥੋਂ ਦਾ ਚੀਫ ਜਸਟਿਸ ਬਣਿਆ ਸੀ ਜਿਹੜਾ ਪਹਿਲਾਂ ਕਦੀ ਸਰਦਾਰ ਸੰਤਾ ਸਿੰਘ ਨਾਂ ਨਾਲ ਪ੍ਰਸਿੱਧ ਸੀ, ਪਰ ਬਾਅਦ ਵਿਚ ਉਹ ਮੋਨਾ ਹੋ ਗਿਆ ਸੀ ਤੇ ਉਹਨੇ ਆਪਣਾ ਨਾਂ ਵੀ ਸ਼ਾਂਤੀ ਰੱਖ ਲਿਆ। ਸੇਠ ਤਰਲੋਕ ਸਿੰਘ ਉਥੇ ਦੀ ਇੱਕ ਜਾਣੀ-ਪਛਾਣੀ ਸ਼ਖਸੀਅਤ ਹੈ ਜਿਸ ਦੀ ਉਥੋਂ ਸਮਾਜ ਦੇ ਹਰ ਤਬਕੇ ਵਿਚ ਬੜੀ ਮਾਨਤਾ ਹੈ। ਉਹ ਕਦੇ ਸੁਭਾਸ਼ ਚੰਦਰ ਬੋਸ ਦੇ ਨਾਲ ਰਹੇ ਸਨ ਤੇ ਆਜ਼ਾਦੀ ਦੀ ਲੜਾਈ ਵੇਲੇ ਉਥੋਂ ਦੇ ਭਾਰਤੀਆਂ ਨੇ ਸੁਭਾਸ਼ ਚੰਦਰ ਬੋਸ ਦੀ ਬੜੀ ਮਦਦ ਕੀਤੀ ਸੀ। ਉਹਨਾਂ ਨੂੰ ਬੜਾ ਪੈਸਾ ਦਿੱਤਾ ਸੀ ਤਾਂ ਕਿ ਆਜ਼ਾਦ ਹਿੰਦ ਫੌਜ ਨੂੰ ਵਧੇਰੇ ਮਜ਼ਬੂਤ ਬਣਾਇਆ ਜਾ ਸਕੇ।

ਵਿਸ਼ਵ ਪੰਜਾਬੀ ਸੰਸਥਾ ਭਾਵ World Punjabi Organisation (Thailand Chapter) ਜਿਹੜੀ ਭਾਰਤ ਦੀ ਵਰਲਡ ਪੰਜਾਬੀ ਕੌਨਫਰੈਂਸ ਨਾਲ ਸਬੰਧਤ ਹੈ ਤੇ ਸਮਾਜ ਤੇ ਪੰਜਾਬੀਆਂ ਅਤੇ ਖਾਸ ਕਰਕੇ ਸਿੱਖਾਂ ਦੇ ਹਿਤਾਂ ਦੀ ਰਾਖੀ ਲਈ ਪੰਜਾਬੀ ਭਾਸ਼ਾ ਤੇ ਸਭਿਆਚਾਰ ਦੇ ਯੋਗ ਲਈ ਬੜਾ ਕੰਮ ਕਰ ਰਹੀ ਹੈ। ਉਸੇ ਦੇ ਪ੍ਰਧਾਨ ਸਰਦਾਰ ਨਰੋਤਮ ਸਿੰਘ ਨਾਰੰਗ ਇੱਕ ਬਹੁਤ ਹੀ ਮਿਹਨਤੀ ਇਨਸਾਨ ਹਨ ਜਿਨ੍ਹਾਂ ਦਾ ਉਥੇ ਬੜਾ ਰਸੂਖ ਹੈ ਤੇ ਉਹਨਾਂ ਦੀ ਰਹਿਨੁਮਾਈ ਵਿੱਚ ਵਿਸ਼ਵ ਪੰਜਾਬੀ ਸੰਸਥਾ ਨੇ ਆਪਣੀ ਵਧੀਆ ਥਾਂ ਬਣਾਈ ਹੈ। ਸਿੱਖਾਂ ਦੀ, ਬਾਦਸ਼ਾਹ ਕੋਲ ਵੀ ਕਾਫੀ ਕਦਰ ਹੈ। ਉਥੇ 'ਹਿੰਦੂ ਸਮਾਜ' ਨਾਂ ਦੀ ਇੱਕ ਸੰਸਥਾ ਹੈ ਜਿਸ ਦੇ ਪ੍ਰਧਾਨ ਸ੍ਰੀ ਸਥੀਤ ਕੁਮਾਰ ਪਾਹਵਾ ਹਨ। ਇਹ ਕਮੇਟੀ ਉਥੋਂ ਦੇ ਇੱਕ ਪ੍ਰਸਿੱਧ ਮੰਦਰ ਦਾ ਪ੍ਰਬੰਧ ਦੇਖਦੀ ਹੈ ਅਤੇ ਉਹਨਾਂ ਦੇ ਮੈਂਬਰ ਵੀ ਬਾਕੀ ਸੰਸਥਾਵਾਂ ਨਾਲ ਤਾਲਮੇਲ ਬਣਾਕੇ ਰਖਦੇ ਹਨ।

੨੦ ਸੰਤਬਰ ਨੂੰ ਭਾਰਤੀ ਮੂਲ ਦੇ ਵਾਸੀਆਂ ਨੇ ਰਲਕੇ ਵਿਸ਼ਵ ਧਰਮ ਸੰਮੇਲਨ ਦਾ ਆਯੋਜਨ ਕੀਤਾ ਸੀ ਜਿਸ ਦੇ ਰੂਹੇਰਵਾਂ ਸ੍ਰੀ ਕਿੱਟੀ ਨਾਵਾਨੀ ਅਤੇ ਵਿਸ਼ਵ ਪੰਜਾਬੀ ਸੰਸਥਾ ਦੇ ਪ੍ਰਧਾਨ ਸ੍. ਨਰੋਤਮ ਸਿੰਘ ਨਾਰੰਗ ਸਨ। ਇਸ ਸੰਮੇਲਨ ਵਿਚ ਦੁਨੀਆਂ ਭਰ ਤੋਂ ਧਾਰਮਕ ਸ਼ਖਸੀਅਤਾਂ ਅਤੇ ਵਿਦਵਾਨਾਂ ਨੂੰ ਸੱਦਾ ਦਿੱਤਾ ਗਿਆ ਸੀ। ਇਸ ਸੰਮੇਲਨ ਦਾ ਮਕਸਦ ਸਾਰੇ ਧਰਮਾਂ ਦੀਆਂ ਚੰਗੀਆਂ ਤੇ ਸਾਂਝੀਆਂ ਗੱਲਾਂ ਨੂੰ ਹਾਈ ਲਾਈਟ ਕਰਨਾ ਸੀ ਤਾਂ ਕਿ ਉਹਨਾਂ ਦੀ ਆਪਸੀ ਸਾਂਝ ਨੂੰ

ਵਧਾਇਆ ਜਾ ਸਕੇ ਅਤੇ ਵੱਖ-ਵੱਖ ਧਰਮਾਂ ਪ੍ਰਤੀ ਜਿਹੜੇ ਭਰਮ ਭੁਲੇਖੇ ਪੈਦਾ ਹੋ ਚੁੱਕੇ ਹਨ ਉਹਨਾਂ ਨੂੰ ਲਗਦੀ ਵਾਹੇ ਦੂਰ ਕੀਤਾ ਜਾ ਸਕੇ ਅਤੇ ਇਕ ਅਜਿਹਾ ਮਾਹੌਲ ਕਾਇਮ ਹੋ ਸਕੇ ਜਿਸ ਵਿਚ ਲੋਕ ਆਪਸੀ ਰੰਜਸ਼ਾਂ, ਸੌੜੇ ਹਿੱਤਾਂ ਤੇ ਕੱਟੜਪੁਣੇ ਤੋਂ ਉਪਰ ਉਠਕੇ ਸਰਬ ਵਿਆਪਕ ਸ਼ਾਂਤੀ ਅਤੇ ਭਾਈਚਾਰੇ ਦੀ ਭਾਵਨਾ ਪੈਦਾ ਕੀਤੀ ਜਾ ਸਕੇ ਤਾਂ ਕਿ ਦੁਨੀਆਂ ਵਿਚ ਸ਼ਾਂਤੀ ਦਾ ਮਾਹੌਲ ਬਣ ਸਕੇ। ਮੈਨੂੰ ਉਚੇਚੇ ਤੌਰ ਤੇ ਉਥੇ ਬੋਲਣ ਲਈ ਸੱਦਾ ਦਿੱਤਾ ਗਿਆ ਤੇ ਮੈਂ ਆਪਣੇ ਵਿਚਾਰ ਗੁਰੂ ਨਾਨਕ ਸਾਹਿਬ ਦੇ ਉਪਦੇਸ਼ਾਂ ਤੇ ਬਾਣੀ ਦੇ ਆਧਾਰ ਤੇ ਪੇਸ਼ ਕੀਤੇ ਅਤੇ ਦਸਿਆ ਕਿ ਸਿੱਖ ਧਰਮ ਸਭ ਤੋਂ ਆਧੁਨਿਕ ਧਰਮ ਹੈ ਜਿਸ ਵਿਚ ਸਾਰੇ ਧਰਮਾਂ ਪ੍ਰਤੀ ਸਤਿਕਾਰ ਹੈ ਤੇ ਇਸ ਵਿਚ ਸਭ ਧਰਮਾਂ ਦੀਆਂ ਚੰਗੀਆਂ ਤੇ ਸਾਂਝੀਆਂ ਗੱਲਾਂ ਸ਼ਾਮਲ ਹਨ, ਜਿਹੜੀਆਂ ਮਨੁੱਖ ਜਾਤੀ ਨੂੰ ਆਪਸੀ ਪ੍ਰੇਮ-ਪਿਆਰ, ਸਾਂਝੀਵਾਲਤਾ ਤੇ ਬਰਾਬਰਤਾ ਦਾ ਸੰਦੇਸ਼ ਦੇਂਦੀਆਂ ਹਨ। ਇਸ ਤਰ੍ਹਾਂ ਵਿਸ਼ਵ ਧਰਮ ਸੰਮੇਲਨ ਵਿਚ ਵੱਖ-ਵੱਖ ਧਰਮਾਂ ਵਿਚ ਦੂਸਰੇ ਧਰਮਾਂ ਪ੍ਰਤੀ ਆਸਥਾ ਤੇ ਮਨੁੱਖਤਾ ਦੀ ਭਲਾਈ ਬਾਰੇ ਡੂੰਘੀ ਚਰਚਾ ਹੋਈ ਅਤੇ ਇਸੇ ਸੰਦੇਸ਼ ਨੂੰ ਸਾਰੇ ਮੁਲਕਾਂ ਵਿਚ ਫੈਲਾਉਣ ਦੀ ਲੋੜ ਮਹਿਸੂਸ ਕੀਤੀ ਗਈ।

ਇਸ ਸੰਮੇਲਨ ਵਿਚ ਸ਼ੰਕਰਾਚਾਰਿਯਾ, ਰਿਸ਼ੀਕੇਸ਼ ਤੋਂ ਮੁਨੀ ਜੀ, ਸਿੰਘ ਸਾਹਿਬ ਭਾਈ ਮਨਜੀਤ ਸਿੰਘ ਅਤੇ ਹੋਰ ਕਈ ਵਿਦੇਸ਼ਾਂ ਦੇ ਵਿਦਵਾਨ ਸ਼ਾਮਲ ਹੋਏ। ਮੇਰੇ ਮਾਣ ਵਿਚ ਵਿਸ਼ਵ ਪੰਜਾਬੀ ਸੰਸਥਾ ਵੱਲੋਂ ਦਿੱਤੇ ਗਏ ਸਮਾਗਮ ਵਿਚ ਮੈਂ ਹਿੰਦੂ ਅਤੇ ਸਿੱਖਾਂ ਦੇ ਪੰਜਾਬ ਦੇ ਸਾਂਝੇ ਕਲਚਰ ਅਤੇ ਪੰਜਾਬ ਦੇ ਸ਼ਾਨਦਾਰ ਪਿਛੋਕੜ ਬਾਰੇ ਦੱਸਿਆ। ਸੰਘੋਲ ਦੀ ਖੋਜ ਦੀ ਜਾਣਕਾਰੀ ਜਿਹੜਾ ਟੈਕਸਲਾ, ਮੋਹਨਜੋਦਾੜੋ ਤੇ ਹੜੱਪਾ ਨਾਲ ਮਿਲਦੀ ਹੈ ਬਾਰੇ ਦੱਸਿਆ। ਹਿੰਦੂ ਸੰਮੇਲਨ ਵੱਲੋਂ ਰੱਖੇ ਸਮਾਗਮ ਵਿਚ ਵੀ ਮੈਂ ਦੇਸ਼ ਤੋਂ ਬਾਹਰ ਵਸਦੀ ਭਾਰਤੀ ਜਨਤਾ ਨੂੰ ਇਕੱਠੇ ਰਹਿਣ ਲਈ ਕਿਹਾ। ਗੁਰਦੁਆਰਾ ਸਿੰਘ ਸਭਾ ਕਮੇਟੀ, ਥਾਈਲੈਂਡ ਨਾਲ ਬੜੀਆਂ ਚੰਗੀਆਂ ਵਿਚਾਰਾਂ ਹੋਈਆਂ ਅਤੇ ਨਾਮਧਾਰੀ ਗੁਰਦੁਆਰੇ ਵਿੱਚ ਬੁਲਾਕੇ ਮੈਨੂੰ ਸਿਰੋਪਾ ਦਿੱਤਾ ਗਿਆ। ਥਾਈਲੈਂਡ ਜਾਣ ਲਈ ਕੇਵਲ ਸਾਢੇ ਤਿੰਨ ਘੰਟੇ ਲਗਦੇ ਹਨ ਤੇ ਡੇਢ ਘੰਟੇ ਦੇ ਵਕਤ ਦਾ ਵੀ ਫਰਕ ਹੈ। ਬੈਂਗਕੋਕ ਆਣ-ਜਾਣ ਦਾ ਕਿਰਾਇਆ ਮਦਰਾਸ, ਹੈਦਰਾਬਾਦ ਜਾਂ ਕੋਚੀਨ ਜਾਣ ਨਾਲੋਂ ਵੀ ਘੱਟ ਹੈ। ਇਸ ਲਈ ਬਹੁਤ ਸਾਰੇ ਭਾਰਤੀ ਉਥੇ ਜਾਂਦੇ ਰਹਿੰਦੇ ਹਨ।

❖❖❖

# ਓਟ ਭਰਾਵਾਂ ਦੀ

—ਮਾ. ਅਮਰੀਕ ਸਿੰਘ

*(ਸ. ਗੁਰਮੇਲ ਸਿੰਘ ਚੀਮਾਂ ਨੂੰ ਸ਼ਰਧਾਂਜਲੀ ਵਜੋਂ !)*

ਪਰਬਤ ਨਾਲੋਂ ਉੱਚੀ ਹੁੰਦੀ ਯਾਰੋ ਓਟ ਭਰਾਵਾਂ ਦੀ,
ਸੋਨੇ ਤੋਂ ਵੀ ਸੁੱਚੀ ਹੁੰਦੀ ਯਾਰੋ ਓਟ ਭਰਾਵਾਂ ਦੀ।

ਸੌ ਚਾਚਾ ਵੀ ਹੋਵੇ ਭਾਵੇਂ ਬਾਪ ਦੇ ਤੁੱਲ ਨਾ ਹੋਵੇ,
ਸੌ ਦਾਰੂ ਦਾ ਘਿਓ ਦੇ ਅੱਗੇ ਕੋਡੀ ਮੁੱਲ ਨਾ ਹੋਵੇ।

ਭਾਈਆਂ ਬਾਝ ਹੋਵੇ ਕੰਡ ਨੰਗੀ ਕਹਿੰਦੇ ਲੋਕ ਸਿਆਣੇ,
ਭੈਣਾਂ ਵਰਗਾ ਪਿਆਰ ਭਰਾਵਾਂ ਨਾਲ ਕੌਣ-ਕਰ ਜਾਣੇ।

ਮਰਦੇ ਦਮ ਤੱਕ ਮਾਂ ਪੁੱਤਰ ਦੀ ਖੈਰ ਹੈ ਮੰਗਦੀ ਰਹਿੰਦੀ,
ਪੁੱਤਰਾਂ ਖ਼ਾਤਰ ਜਾਨ ਸੂਲੀ ਤੇ ਹਰਦਮ ਟੰਗਦੀ ਰਹਿੰਦੀ।

ਵੱਡੇ ਭਰਾਵਾਂ ਦੇ ਹੁੰਦਿਆਂ ਜਦ ਤੁਰ ਜਾਂਦੇ ਨੇ ਨਿੱਕੇ,
ਨਾ ਮਰਦਾ ਨਾ ਜੀਂਦਾ ਬੰਦਾ ਆਵੇ ਜਾਨ-ਅੜਿੱਕੇ।

ਤੁਰ ਗਿਆ ਅਜ ਗੁਰਮੇਲ ਤਾਂ ਹੋਇਆ ਜਾਪੇ ਜਗਤ ਵੀਰਾਨਾ,
ਇਸ ਚੀਮੇ ਪਰਵਾਰ ਦਾ ਜੀਕਰ ਲੁੱਟਿਆ ਗਿਆ ਖ਼ਜ਼ਾਨਾ।

ਇਕ ਗੁਰਮੇਲ ਦੇ ਹੁੰਦਿਆਂ ਸਾਰਾ ਘਰ ਸੀ ਭਰਿਆ ਭਰਿਆ,
ਉਸ ਦੇ ਬਿਨ ਪਰਵਾਰ ਹੀ ਸਾਰਾ ਲਗਦੈ ਹਰਿਆ-ਹਰਿਆ।

ਮੌਤ ਨੇ ਫੁੱਲ ਤੋੜਿਆ ਐਸਾ, ਬਾਗ਼ ਵੀਰਾਨਾ ਕੀਤਾ,
ਲਾਹਿਆ ਏ ਲੰਗਾਰ ਅਜੇਹਾ ਕਿਵੇਂ ਜਾਏਗਾ ਸੀਤਾ ?

ਏਸ ਜਹਾਨੋਂ ਜਾਣੈ ਸਭ ਨੇ, ਬੈਠ ਕਿਸੇ ਨਾ ਰਹਿਣਾ,
ਵਕਤ ਦਾ ਜਾਣਾ ਚੰਗਾ ਹੁੰਦੈ, ਅਕਲਮੰਦਾਂ ਦਾ ਕਹਿਣਾ।

ਕਰਨ-ਹਾਰ ਨੇ ਜੋ ਕੁਝ ਕੀਤੈ ਭਾਣਾ ਮੰਨਣਾ ਪੈਣਾ,
ਨਾਲ 'ਅਮਰੀਕ' ਦੇ ਆਖ਼ਰ ਸਭ ਨੂੰ ਇਹ ਦੁੱਖ ਝੱਲਣਾ ਪੈਣਾ।

# ਦੋ ਰੁਬਾਈਆਂ

—ਨਵਰਾਹੀ ਘੁਗਿਆਣਵੀ

੧.

ਧਰਮ ਦੇ ਨਾਂ ਤੇ ਖ਼ੂਨ-ਖ਼ਰਾਬਾ, ਗੱਲ ਸਮਝ ਤੋਂ ਬਾਹਰੀ।
ਕਈ ਵਾਰਾਂ ਤਾਂ ਏਦਾਂ ਜਾਪੇ, ਧਰਮ ਦੋ-ਧਾਰ ਕਟਾਰੀ।
ਮੂਲ ਧਰਮ ਦਾ ਦਇਆ, ਮਨੁੱਖਤਾ, ਪਿਆਰ ਅਤੇ ਹਮਦਰਦੀ;
'ਨਵਰਾਹੀ' ਗੱਲ ਸਮਝ ਨਾ ਸਕਦੇ, ਧਰਮਾਂ ਦੇ ਅਧਿਕਾਰੀ।

੨.

ਸੁੱਚੀ ਕਿਰਤ ਤੇ ਵੰਡ ਕੇ ਛਕਣਾ, ਨਾਮ ਪ੍ਰਭੂ ਦਾ ਜਪਣਾ।
ਸੱਚੀ ਗੱਲ 'ਤੇ ਪਹਿਰਾ ਦੇਣਾ, ਹੱਕ ਹਲਾਲ ਲਈ ਖਪਣਾ।
ਧਰਮ ਦੀ ਰੂਹ ਤੱਕ ਪਹੁੰਚਣ ਦੇ ਲਈ, ਕਰਨੀ ਪਏ ਕੁਰਬਾਨੀ;
'ਨਵਰਾਹੀ' ਸਭ ਝਗੜੇ ਮੁੱਕਣ, ਪੂਰਾ ਹੋ ਜਾਏ ਸਪਨਾ।

# ਆਓ ਸਾਰੇ ਰਲਕੇ ਸਮਾਜ ਨੂੰ ਸੁਧਾਰੀਏ

*—ਗੁਰਦਿਆਲ ਸਿੰਘ ਪ੍ਰੀਤ*

ਫੁੱਟ ਦੇ ਸ਼ਿਕਾਰ ਹੋਏ ਨਾਲ ਗੈਰਾਂ ਆਪਣੇ ਵੀ
ਬੀਤੇ ਇਤਿਹਾਸ ਉੱਤੇ ਝਾਤੀ ਆਪਾਂ ਮਾਰੀਏ
ਕਿੰਨੀ ਵੇਰ ਉਜੜਕੇ ਫੇਰ ਅਸੀਂ ਵਸਦੇ ਰਹੇ
ਘਰਾਂ ਤੋਂ ਬੇਘਰ ਹੋਏ ਹਾਲਾਂ ਨੂੰ ਵਿਚਾਰੀਏ
ਹਿੰਦੂ ਸਿੱਖ ਮੋਮਨ ਇਸਾਈ ਮੁੱਢੋਂ ਇਕ ਸਾਰੇ
ਵੀਰ ਵੀਰ ਹੋ ਕੇ ਫਿਰ ਵੈਰ ਕਾਹਨੂੰ ਧਾਰੀਏ
ਅਮਨ ਅਤੇ ਏਕਤਾ ਦੀ ਲੋੜ ਅੱਜ ਸਮੇਂ ਨੂੰ ਏ
ਆਓ ਸਾਰੇ ਰਲ ਕੇ ਸਮਾਜ ਨੂੰ ਸੁਧਾਰੀਏ।

ਫੇਰ ਅੱਜ ਲਗੇ ਨੇ ਬਾਰੂਦ ਵਾਲੇ ਪੈਰਾਂ ਥੱਲੇ
ਕਿਹੜੀ ਥਾਵੇਂ ਬਹਿਕੇ ਦਸੋ ਵਕਤ ਗੁਜ਼ਾਰੀਏ
ਈਰਖਾ ਦੀ ਦੌੜ ਵਿਚ ਭੱਜਾ ਹਰ ਆਦਮੀ ਏ
ਅਮਨ ਤੇ ਸ਼ਾਂਤੀ ਕਹਿਕੇ ਕਿਸਨੂੰ ਪੁਕਾਰੀਏ
ਸ਼ਾਂਤੀ ਸ਼ਾਂਤੀ ਕੂਕਦੇ ਨੇ ਜੰਗ ਬਾਜ਼ ਪੁੱਤ ਸਾਰੇ
ਮਾਰ ਨਿਰਦੋਸ਼ ਬਣ ਜਾਂਦੇ ਮੋਨਧਾਰੀਏ
ਅੱਜ ਦਿਆਂ ਲੀਡਰਾਂ ਨੂੰ ਦਸੋ ਸਮਝਾਈਏ ਕਿਵੇਂ
ਆਓ ਸਾਰੇ ਰਲਕੇ ਸਮਾਜ ਨੂੰ ਸੁਧਾਰੀਏ।

ਪਾਣੀ ਨਹੀਂ ਪਿਆ ਕੇ ਰਾਜ਼ੀ ਜਿਹੜੇ ਮਾਂ ਬਾਪ ਤਾਈਂ
ਮੋਏ ਹੋਏ ਫੁੱਲ ਕਹਿੰਦੇ ਹਰਦਵਾਰ ਤਾਰੀਏ
ਕਰਕੇ ਇਕੱਠ ਭਾਰਾ ਸਾਕਾਂ ਦੇ ਵੀ ਸਾਕ ਸੱਦ
ਬੁੱਢੇ ਬਾਪੂ ਮਰੇ ਦਾ ਤਾਂ ਮਰਨਾ ਸਵਾਰੀਏ
ਪਾਕੇ ਜ਼ਮੀਨ ਗਹਿਣੇ ਨੱਕ ਉੱਚਾ ਰੱਖਣਾ ਏ
ਔਂਤਰੇ ਸਰੀਰਾਂ ਦੇ ਵੀ ਬੋਲ ਨਾ ਸਹਾਰੀਏ
ਮਾਂ ਪਿਉ ਸੇਵਾ ਹੁੰਦੀ ਰੱਬ ਤੋਂ ਵੀ ਵੱਡੀ ਸੇਵਾ
ਆਓ ਸਾਰੇ ਰਲਕੇ ਸਮਾਜ ਨੂੰ ਸੁਧਾਰੀਏ।

ਫੈਸ਼ਨਾਂ ਤੇ ਨਸ਼ਿਆਂ ਨੇ ਪੱਟੇ ਮੁੰਡੇ ਕੁੜੀਆਂ ਨੇ
ਬੁੜ੍ਹਾ ਆਖੇ ਬੁੜ੍ਹੀ ਨੂੰ ਲਿਆ ਫੀਮ ਕਰਤਾਰੀਏ
ਪੋਸਤ ਦਾ ਬੁੱਕ ਪਾ ਕੇ ਚਾਹ ਦੇ ਪਤੀਲੇ ਵਿਚ
ਜਰਦੇ ਤੇ ਭੰਗ ਨਾਲ ਫੇਰ ਡੰਗ ਸਾਰੀਏ
ਟੁਰਦੇ ਨਾ ਹੱਡ ਘੁੱਟ ਪੀਤਿਆਂ ਤੋਂ ਬਿਨਾਂ ਸਾਡੇ
ਆਖਦਾ ਪਿਆਰਾ ਸਿੰਘ ਸੁਣ ਲੈ ਪਿਆਰੀਏ
ਘਰ ਤੇ ਜ਼ਮੀਨ ਵਿਚ ਅਮਲਾਂ ਦੇ ਵਿਕੀ ਸਾਰੀ
ਆਓ ਸਾਰੇ ਰਲਕੇ ਸਮਾਜ ਨੂੰ ਸੁਧਾਰੀਏ।

ਸੁਆਣੀਆਂ ਨੇ ਮੁੰਨ ਭਰਵੱਟੇ ਤੇ ਬਣਾਏ ਬੌਦੇ
ਨੰਗੇ ਸਿਰੋਂ ਫਿਰ ਨਾ ਨੀ ਧੀਏ ਨੀ ਕਵਾਰੀਏ
ਕਿਸੇ ਤਾਈਂ ਦਸੋ ਅਸਾਂ ਦੇਣੀ ਕੀ ਸਿਖਿਆ ਏ
ਮੂੰਹ ਸਿਰ ਮੁੰਨੀ ਬੈਠੇ ਮੁੰਡੇ ਨਾਮਧਾਰੀਏ
ਪੱਛਮੀ ਵਿਦੇਸ਼ੀਆਂ ਦਾ ਰੰਗ ਗੂੜ੍ਹਾ ਚੜ੍ਹ ਗਿਆ
ਸਿੱਖ ਅਖਵਾਕੇ ਪਏ ਖੇਡਾਂ ਏ ਖਿਲਾਰੀਏ
ਗੁਰ ਲੜ ਲਗੇ ਆਂ ਤਾਂ ਗੁਰੂ ਜੋਗੇ ਰਹਿ ਜਾਈਏ
ਆਓ ਸਾਰੇ ਰਲਕੇ ਸਮਾਜ ਨੂੰ ਸੁਧਾਰੀਏ।

ਇਹ ਵੀ ਛੇਵੀਂ ਹਤਿਆ ਏ ਪਾਪ ਜਿਹਦਾ ਲੱਥਦਾ ਨਹੀਂ
ਜੰਮੀਆਂ ਅਣ ਜੰਮੀਆਂ ਜੋ ਧੀਆਂ ਅਸੀਂ ਮਾਰੀਏ
ਦਾਜ ਦੇ ਰਵਾਜ ਨੇ ਸਮਾਜ ਨੂੰ ਏ ਕੋੜ੍ਹ ਲਾਇਆ
ਸਾੜੀਏ ਜਾਂ ਜ਼ਹਿਰ ਦਈਏ ਕਹਿਰ ਏ ਗੁਜ਼ਾਰੀਏ
ਜਨਮ ਦੇਣ ਵਾਲੀ ਜੇਹੜੀ ਗੁਰੂਆਂ ਤੇ ਪੀਰਾਂ ਤਾਈਂ
ਨਾਰੀ ਨੂੰ ਪਿਆਰੀਏ ਤੇ ਨਾਰੀ ਸਤਕਾਰੀਏ
ਏਸ ਨਾਲ ਵੇਲ ਵਧੇ ਪੀੜ੍ਹੀ ਅਗੋਂ ਚਲਦੀ ਏ
ਆਓ ਸਾਰੇ ਰਲਕੇ ਸਮਾਜ ਨੂੰ ਸੁਧਾਰੀਏ।

ਟੀ.ਵੀ. ਤੇ ਕਲੱਬ ਬੇੜਾ ਰੋੜ੍ਹੀ ਜਾਂਦੇ ਦੇਸ ਦਾ ਨੇ
ਕਰਦੇ ਨੇ ਨੰਗਾ ਨਾਚ ਨਾਚ ਏ ਨਚਾਰੀਏ
ਰਹਿੰਦੀ ਖੂੰਹਦੀ ਕਸਰ ਅਖਬਾਰਾਂ ਨੇ ਵੀ ਕੱਢ ਦਿੱਤੀ
ਮੁੱਖ ਪੇਜ ਉੱਤੇ ਨਾਰਾਂ ਨੰਗੀਆਂ ਖਲਾਰੀਏ
ਰਾਗ ਸੁਰ ਤਾਲ ਨੂੰ ਵਿਗਾੜ ਦਿੱਤਾ ਪੋਪ ਗਾਇਕੀ
ਗਾਣੇ ਅਸ਼ਲੀਲ ਅਜ ਲਿਖਦੇ ਲਿਖਾਰੀਏ
ਲੱਥ ਗਈਏ ਲੋਈ ਰਹੀ ਸ਼ਰਮ ਨਾ ਹਯਾ ਕੋਈ
ਆਓ ਸਾਰੇ ਰਲਕੇ ਸਮਾਜ ਨੂੰ ਸੁਧਾਰੀਏ।

ਕੰਮ ਨਹੀਂ ਕੋਈ ਜੋ ਮਾਨੁਖ ਅਗੇ ਅੜਦਾ ਏ
ਕਰੀਏ ਜੇ ਹੀਲਾ ਤੇ ਹਿੰਮਤ ਨਾ ਹਾਰੀਏ
ਸਮਾਜ ਦੀ ਕੁਰੀਤੀਆਂ ਦੇ ਲਾਹੀਏ ਗਲੋਂ ਕੋਹੜ ਤਾਈਂ
ਕੋੜ੍ਹੀ ਹੋਈ ਜ਼ਿੰਦਗੀ ਨੂੰ ਫੇਰ ਤੋਂ ਨਿਖਾਰੀਏ
ਦੁਖ ਸੁਖ ਵਿਚ ਆਪਾਂ ਲੋਕਾਂ ਦੇ ਸ਼ਰੀਕ ਹੋਈਏ
ਅਬਲਾ ਗਰੀਬਾਂ ਦੇ ਚਾ ਕੰਮ ਵੀ ਸਵਾਰੀਏ
'ਪ੍ਰੀਤ' ਅਮਨ ਏਕਤਾ ਨੂੰ ਰਖੀਏ ਕਾਇਮ ਦੇਸ ਵਾਸੀ
ਆਓ ਸਾਰੇ ਰਲਕੇ ਸਮਾਜ ਨੂੰ ਸੁਧਾਰੀਏ।

*—ਪਿੰਡ ਨਾਈਵਾਲਾ (ਸਿਰਸਾ)*

# ਮੁਰ.ਗੀ ਦੇ ਅੰਡੇ ਜਿਤਨਾ ਵੱਡਾ ਦਾਣਾ

*ਮੂਲ : ਤਾਲਸਤਾਏ*
*ਪੰਜਾਬੀ ਰੂਪ : ਸੁਰਜੀਤ ਖੁਰਸ਼ੀਦੀ*

ਇੱਕ ਦਿਹਾੜੇ ਕੁਝ ਬੱਚੇ ਇਕ ਪਹਾੜੀ ਖੁੱਡ ਵਿੱਚ ਉਤਰਕੇ ਘੁਮ ਫਿਰ ਰਹੇ ਸਨ ਕਿ ਉਹਨਾਂ ਨੂੰ ਅਨਾਜ ਦਾ ਇਕ ਦਾਣਾ ਲਭਾ। ਦਾਣੇ ਤੇ ਕਣਕ ਦੇ ਦਾਣੇ ਵਾਂਗ ਇਕ ਚੀਰ ਸੀ ਪਰ ਉਹ ਸੀ ਮੁਰਗੀ ਦੇ ਅੰਡੇ ਦੇ ਆਕਾਰ ਦਾ। ਪਾਸੋਂ ਲੰਘ ਰਹੇ ਇਕ ਭਾਈ ਨੇ ਉਸਨੂੰ ਦੇਖਿਆ ਤਾਂ ਉਸਨੇ ਉਹ ਚੀਜ਼ ਬੱਚਿਆਂ ਪਾਸੋਂ ਧੇਲੇ ਵਿੱਚ ਖ਼ਰੀਦ ਲਈ ਤੇ ਸ਼ਹਿਰ ਲੈਜਾ ਕਿ ਇੱਕ ਦੁਰਲਭ ਵਸਤੂ ਵਜੋਂ ਰਾਜੇ ਨੂੰ ਵੇਚ ਦਿੱਤੀ।

ਰਾਜੇ ਨੇ ਆਪਣੇ ਸਾਰੇ ਸਿਆਣੇ ਅਹਿਲਕਾਰ, ਅਮੀਰ ਵਜ਼ੀਰ ਬੁਲਾਏ ਤੇ ਸਭ ਨੂੰ ਕਿਹਾ ਕਿ ਪਤਾ ਕੀਤਾ ਜਾਵੇ ਕਿ ਇਹ ਕੀ ਚੀਜ਼ ਹੈ। ਸਿਆਣੇ ਸਿਰ ਜੋੜ ਕੇ ਬੈਠੇ ਸੋਚਦੇ ਰਹੇ, ਸੋਚਦੇ ਰਹੇ ਪਰ ਕਿਸੇ ਸਿੱਟੇ ਤੇ ਨਾ ਪੁੱਜ ਸਕੇ। ਇਕ ਦਿਨ ਕੀ ਭਾਣਾ ਵਰਤਿਆ ਕਿ ਉਹ ਵਸਤੂ ਜਦੋਂ ਖਿੜਕੇ ਦੇ ਵਾਧਰੇ ਤੇ ਪਈ ਹੋਈ ਸੀ ਤਾਂ ਇਕ ਮੁਰਗੀ ਉਡਕੇ ਉਸ ਤੱਕ ਜਾ ਪੁੱਜੀ ਅਤੇ ਉਸਨੇ ਠੂੰਗ ਮਾਰ ਕੇ ਉਸ ਵਿੱਚ ਛੇਕ ਪਾ ਦਿੱਤਾ ਤਦ ਸਭ ਨੂੰ ਪਤਾ ਲੱਗ ਗਿਆ ਕਿ ਇਹ ਕਣਕ ਦਾ ਦਾਣਾ ਸੀ। ਸਾਰੇ ਸਿਆਣੇ ਰਾਜੇ ਪਾਸ ਗਏ ਅਤੇ ਅਰਜ਼ ਗੁਜ਼ਾਰੀ—

"ਰਾਜਾ ਜੀ ਇਹ ਕਣਕ ਦਾ ਦਾਣਾ ਹੈ।"

ਇਹ ਸੁਣ ਕੇ ਰਾਜਾ ਬਹੁਤ ਹੈਰਾਨ ਹੋਇਆ ਅਤੇ ਉਹਨਾਂ ਨੂੰ ਹੁਕਮ ਦਿੱਤਾ ਕਿ ਪਤਾ ਕੀਤਾ ਜਾਵੇ ਕਿ ਇਹੋ ਜਿਹੀ ਕਣਕ ਕਦੋਂ ਅਤੇ ਕਿਥੋਂ ਪੈਦਾ ਹੁੰਦੀ ਸੀ। ਸਿਆਣੇ ਫਿਰ ਵਿਚਾਰਾਂ ਕਰਨ ਲਗੇ ਅਤੇ ਮੁੜ ਮੁੜ ਆਪੋ ਆਪਣੀਆਂ ਪੁਸਤਕਾਂ ਦੇ ਵਰਕੇ ਫਰੋਲਣ ਲਗੇ, ਪਰ ਇਸ ਬਾਰੇ ਉਹਨਾਂ ਨੂੰ ਕੋਈ ਥੋਹ ਪਤਾ ਨਾ ਲੱਗ ਸਕਿਆ, ਉਹ ਰਾਜੇ ਦੇ ਪਾਸ ਹਾਜ਼ਰ ਹੋਏ ਅਤੇ ਬੇਨਤੀ ਕੀਤੀ :

"ਸਾਡੇ ਪਾਸ ਇਸ ਦਾ ਕੋਈ ਉਤਰ ਨਹੀਂ ਹੈ ਮਹਾਰਾਜ।" ਸਾਡੀਆਂ ਪੁਸਤਕਾਂ ਵਿੱਚ ਇਸ ਬਾਰੇ ਕੁਝ ਵੀ ਨਹੀਂ ਲਭਦਾ। ਮਹਾਰਾਜ ਇਸ ਬਾਰੇ ਕਿਸਾਨਾਂ ਤੋਂ ਪਤਾ ਕਰਨ, ਹੋ ਸਕਦਾ ਹੈ ਕਿ ਉਹਨਾਂ ਵਿਚੋਂ ਕਿਸੇ ਨੇ ਆਪਣੇ ਪਿਤਾ ਤੋਂ ਸੁਣਿਆ ਹੋਇਆ ਹੋਵੇ ਕਿ ਇਤਨੇ ਵੱਡੇ ਆਕਾਰ ਦਾ ਅਨਾਜ ਕਦੋਂ ਅਤੇ ਕਿਥੇ ਪੈਦਾ ਹੁੰਦਾ ਸੀ।'

ਇਸ ਤੇ ਰਾਜੇ ਨੇ ਹੁਕਮ ਦਿੱਤਾ ਕਿ ਕਿਸੇ ਬਿਰਧ ਕਿਸਾਨ ਨੂੰ ਹਾਜ਼ਰ ਕੀਤਾ ਜਾਵੇ ਅਤੇ ਉਸਦੇ ਨੌਕਰਾਂ ਚਾਕਰਾਂ ਨੇ ਇਹੋ ਜਿਹਾ ਬੰਦਾ ਲੱਭਕੇ ਰਾਜੇ ਦੇ ਹਜ਼ੂਰ ਪੇਸ਼ ਕਰ ਦਿੱਤਾ। ਉਹ ਬੁੱਢਾ ਕਮਾਨ ਵਾਂਗ ਝੁਕਿਆ ਹੋਇਆ ਸੀ। ਪੀਲਾ ਤੇ ਝੁਰੜੀਆਂ ਭਰਿਆ ਚੇਹਰਾ ਸੀ ਉਸਦਾ, ਦੰਦ ਦਾੜ੍ਹ ਕੋਈ ਨਾ, ਦੋ ਬਸਾਖੀਆਂ ਦੇ ਸਹਾਰੇ ਡਿਗੂੰ ਡਿਗੂੰ ਕਰਦਾ ਬਾਦਸ਼ਾਹ ਦੇ ਹਜ਼ੂਰ ਪੇਸ਼ ਹੋਇਆ।

ਰਾਜੇ ਨੇ ਉਸਨੂੰ ਦਾਣਾ ਦਿਖਲਾਇਆ, ਪਰ ਨਜ਼ਰ ਕਮਜ਼ੋਰ ਹੋਣ ਦੇ ਕਾਰਨ ਬਜ਼ੁਰਗ ਨੂੰ ਬੜੀ ਮੁਸ਼ਕਿਲ ਨਾਲ ਉਹ ਦਿਖਲਾਈ ਦਿੱਤਾ, ਨਾ ਦਿਖਣ ਵਾਂਗ ਹੀ, ਉਸੇ ਨੇ ਉਹ ਦਾਣਾ ਲੈ ਕੇ ਟੋਹਿਆ। ਰਾਜੇ ਨੇ ਪੁਛਿਆ—

ਬਜ਼ੁਰਗਾ ਕੀ ਤੂੰ ਸਾਨੂੰ ਦੱਸ ਸਕਦਾ ਹੈਂ ਕਿ ਇਹੋ ਜਿਹੇ ਦਾਣੇ ਕਿਥੇ ਪੈਦਾ ਹੁੰਦੇ ਰਹੇ ਹਨ ? ਕੀ ਤੂੰ ਇਹੋ ਜਹੇ ਅਨਾਜ ਦੀ ਫਸਲ ਕਦੇ ਬੀਜੀ ਹੈ ਜਾਂ ਕਦੇ ਖ਼ਰੀਦੀ ਹੈ ?

ਬੁੱਢਾ ਕੰਨਾਂ ਤੋਂ ਸੁਣ ਸਕਣ ਤੋਂ ਅਸਮਰਥਸੀ,ਬਹੁਤ ਮੁਸ਼ਕਲਾਂ ਨਾਲ ਸਮਝਾਇਆ ਗਿਆ ਕਿ ਰਾਜਾ ਕੀ ਪੁਛਦਾ ਹੈ।

"ਨਹੀਂ ਮਹਾਰਾਜ, ਉਸਨੇ ਅੰਤ ਨੂੰ ਉੱਤਰ ਦਿੱਤਾ, ਇਸ ਵਰਗਾ ਕੁਝ ਨਾ ਹੀ ਕਦੇ ਬੀਜਿਆ ਵਢਿਆ ਹੈ ਤੇ ਨਾ ਹੀ ਖ਼ਰੀਦਿਆ ਹੈ। ਅਸੀਂ ਜਦੋਂ ਅਨਾਜ ਖ਼ਰੀਦਦੇ ਸੀ ਤਾਂ ਉਹ ਅਜ ਦੇ ਦਾਣਿਆਂ ਵਾਂਗ ਹੀ ਨਿੱਕਾ ਹੋਇਆ ਕਰਦਾ ਸੀ। ਪਰ ਤੁਸੀਂ ਮੇਰੇ ਬਾਪੂ ਨੂੰ ਪੁੱਛ ਦੇਖੋ। ਹੋ ਸਕਦਾ ਹੈ ਉਸਨੇ ਕਦੇ ਸੁਣਿਆ ਹੋਵੇ ਕਿ ਇਹੋ ਜਿਹੀ ਫਸਲ ਕਿਥੇ ਪੈਦਾ ਹੁੰਦੀ ਸੀ।"

ਇਸ ਤੇ ਰਾਜੇ ਨੇ ਬੁੱਢੇ ਦੇ ਬਾਪੂ ਨੂੰ ਸੱਦਾ ਘਲਿਆ, ਉਸਨੂੰ ਭਾਲ ਕੇ ਰਾਜੇ ਦੇ ਹਜ਼ੂਰ ਪੇਸ਼ ਕੀਤਾ ਗਿਆ। ਉਹ ਇਕੋ ਬਸਾਖੀ ਦੇ ਸਹਾਰੇ ਨਾਲ ਆਇਆ। ਰਾਜੇ ਨੇ ਉਸਨੂੰ ਦਾਣਾ ਦਿਖਲਾਇਆ ਅਤੇ ਬਜ਼ੁਰਗ, ਜੋ ਕਿ ਅਜੇ ਚੰਗੀ ਤਰ੍ਹਾਂ ਨਾਲ ਸੁਜਾਖਾ ਸੀ, ਨੇ ਦਾਣੇ ਨੂੰ ਚੰਗੀ ਤਰ੍ਹਾਂ ਘੋਖਿਆ। ਫੇਰ ਰਾਜੇ ਨੇ ਪੁਛਿਆ—

"ਬਜ਼ੁਰਗਾ, ਸਾਨੂੰ ਦੱਸ ਸਕਦਾ ਹੈਂ ਕਿ ਇਹੋ ਜਿਹਾ ਅਨਾਜ ਕਿਥੇ ਬੀਜਿਆ ਜਾਂਦਾ ਸੀ ? ਕੀ ਇਹੋ ਜਿਹਾ ਅਨਾਜ ਤੂੰ ਕਦੇ ਬੀਜਿਆ ਵਢਿਆ ਸੀ ਜਾਂ ਕਦੇ ਖ਼ਰੀਦਿਆ ਸੀ ?

ਬੁੱਢੇ ਨੂੰ ਭਾਵੇਂ ਕਾਫ਼ੀ ਉੱਚਾ ਸੁਣਦਾ ਸੀ ਪਰ ਫੇਰ ਵੀ

ਉਸਨੇ ਸਾਰੀ ਗੱਲ ਭਲੀ ਭਾਂਤ ਸੁਣ ਲਈ। ਆਪਣੇ ਪੁਤ੍ਰ ਨਾਲੋਂ ਕਿਤੇ ਵਧ ਸੌਖ ਨਾਲ।

"ਨਹੀਂ ਮਹਾਰਾਜ" ਉਸਨੇ ਜਵਾਬ ਦਿੱਤਾ, "ਮੈਂ ਆਪਣੇ ਖੇਤਾਂ ਵਿੱਚ ਇਹੋ ਜਿਹਾ ਅਨਾਜ ਕਦੇ ਨਹੀਂ ਬੀਜਿਆ। ਜਿਥੋਂ ਤੱਕ ਖਰੀਦਣ ਦਾ ਸੰਬੰਧ ਹੈ ਮੈਂ ਕਦੇ ਕੁਝ ਖ਼ਰੀਦਿਆ ਵੀ ਨਹੀਂ ਸੀ ਕਿਉਂ ਜੋ ਅੱਜ ਦੇ ਦਿਨਾਂ ਵਾਂਗ ਓਦੋਂ ਰੁਪਿਆ ਪੈਸਾ ਨਾਂ ਦੀ ਕੋਈ ਵਸਤੂ ਨਹੀਂ ਸੀ ਹੋਇਆ ਕਰਦੀ। ਹਰ ਕੋਈ ਆਪਣੇ ਲਈ ਆਪਣਾ ਅਨਾਜ ਪੈਦਾ ਕਰਦਾ ਹੁੰਦਾ ਸੀ ਅਤੇ ਜੇਕਰ ਕਦੇ ਲੋੜ ਪੈ ਵੀ ਜਾਂਦੀ ਤਾਂ ਅਸੀਂ ਇਕ ਦੂਸਰੇ ਤੋਂ ਲੈ ਕੇ ਸਾਰ ਲੈਂਦੇ ਸੀ। ਮੈਨੂੰ ਨਹੀਂ ਪਤਾ ਕਿ ਇਹੋ ਜਿਹਾ ਅਨਾਜ ਕਿਥੇ ਪੈਦਾ ਹੋਇਆ ਕਰਦਾ ਸੀ।" ਸਾਡੇ ਸਮਿਆਂ ਵਿੱਚ ਅੱਜ ਕਲ੍ਹ ਦੇ ਦਾਣਿਆਂ ਨਾਲੋਂ ਦਾਣੇ ਜ਼ਰੂਰ ਵੱਡੇ ਹੋਇਆ ਕਰਦੇ ਸਨ ਜਿਨ੍ਹਾਂ ਦਾ ਆਟਾ ਵੀ ਅੱਜ ਕਲ੍ਹ ਦੇ ਦਾਣਿਆਂ ਨਾਲੋਂ ਵੱਧ ਹੀ ਹੋਇਆ ਕਰਦਾ ਸੀ ਪਰ ਇਹੋ ਜਿਹਾ ਅਨਾਜ ਮੈਂ ਕਦੇ ਨਹੀਂ ਸੀ ਦੇਖਿਆ। ਪਰ ਮੈਂ ਇਹ ਜ਼ਰੂਰ ਸੁਣਿਆ ਹੈ, ਆਪਣੇ ਬਾਪੂ ਪਾਸੋਂ, ਕਿ ਉਸ ਦੇ ਸਮਿਆਂ ਵਿੱਚ ਦਾਣੇ ਬਹੁਤ ਵੱਡੇ ਹੋਇਆ ਕਰਦੇ ਸਨ ਅਤੇ ਸਾਨੂੰ ਦਾਣਿਆਂ ਨਾਲੋਂ ਵੱਧ ਆਟਾ ਦੇਂਦੇ ਸਨ। ਚੰਗਾ ਹੋਵੇ ਜੇਕਰ ਮਹਾਰਾਜ ਉਸ ਪਾਸੋਂ ਹੀ ਪਤਾ ਕਰ ਲੈਣ।

ਹੁਣ ਰਾਜੇ ਨੇ ਇਸ ਬੁੱਢੇ ਦੇ ਬਾਪੂ ਲਈ ਬੰਦੇ ਘਲੇ। ਉਹ ਉਸਨੂੰ ਵੀ ਭਾਲ ਕੇ ਲੈ ਆਏ ਤੇ ਰਾਜੇ ਦੇ ਸਾਹਮਣੇ ਪੇਸ਼ ਕੀਤਾ। ਉਹ ਟਹਿਲਦਾ ਟਹਿਲਦਾ ਅੰਦਰ ਆਇਆ ਸੀ। ਕੋਈ ਬਸਾਖੀ ਨਹੀਂ ਸੀ। ਉਸ ਦੀਆਂ ਅੱਖਾਂ ਬਲੌਰ ਵਾਂਗ ਚਮਕ ਰਹੀਆਂ ਸਨ, ਸੁਣਾਈ ਠੀਕ ਦੇ ਰਿਹਾ ਸੀ ਅਤੇ ਉਚਾਰਨ ਵੀ ਟੁਣਕਾਰੇਦਾਰ ਤੇ ਸਪੱਸ਼ਟ ਤੇ ਸ਼ੁੱਧ। ਰਾਜੇ ਨੇ ਉਸਨੂੰ ਦਾਣਾ ਦਿਖਲਾਇਆ ਅਤੇ ਬਜ਼ੁਰਗ ਬਾਬੇ ਨੇ ਉਸ ਦਾਣੇ ਨੂੰ ਹੱਥ ਵਿੱਚ ਲੈ ਕੇ ਉਲਟ ਪੁਲਟ ਕੇ ਪਰਖਿਆ। "ਮੁਦਤਾਂ ਹੋ ਗਈਆਂ ਮੈਨੂੰ ਇਹੋ ਜਿਹਾ ਵਧੀਆ ਦਾਣਾ ਦੇਖਿਆ," ਉਸ ਨੇ ਕਿਹਾ ਅਤੇ ਉਸ ਤੋਂ ਭੋਰਾ ਕੁ ਤੋੜ ਕੇ ਚੱਖ ਕੇ ਦੇਖਿਆ।

"ਹਾਂ, ਇਹ ਉਹੋ ਹੈ," ਉਸਨੇ ਕਿਹਾ।

ਬਾਬਾ, ਸਾਨੂੰ ਦੱਸ ਕਿ ਇਹੋ ਜਿਹਾ ਅਨਾਜ ਕਦੋਂ ਅਤੇ ਕਿਥੇ ਪੈਦਾ ਹੁੰਦਾ ਹੁੰਦਾ ਸੀ ? "ਰਾਜੇ ਨੇ ਪੁਛਿਆ, ਕੀ ਤੂੰ ਕਦੇ ਇਹੋ ਜਿਹਾ ਅਨਾਜ ਬੀਜਿਆ ਖ਼ਰੀਦਿਆ ਜਾਂ ਆਪਣੇ ਖੇਤਾਂ ਵਿੱਚ ਕਦੇ ਬੀਜਿਆ ਸੀ ?"

ਬੁੱਢੇ ਨੇ ਉੱਤਰ ਦਿੱਤਾ "ਮੇਰੇ ਸਮਿਆਂ ਵਿੱਚ ਇਹੋ ਜਿਹਾ ਅਨਾਜ ਹਰ ਥਾਂ ਪੈਦਾ ਹੁੰਦਾ ਸੀ। ਆਪਣੇ ਜੁਆਨੀ ਦੇ ਦਿਨਾਂ 'ਚ ਮੈਂ ਇਹੋ ਜਿਹਾ ਅਨਾਜ ਪੈਦਾ ਕਰਦਾ ਰਿਹਾ ਹਾਂ ਤੇ ਦੂਸਰਿਆਂ ਨੂੰ ਵੀ ਖੁਆਂਦਾ ਰਿਹਾ ਹਾਂ। ਅਸੀਂ ਜੇਹੜੀ ਫਸਲ ਬੀਜਿਆ ਵਢਿਆ ਤੇ ਗਾਹਿਆ ਕਰਦੇ ਸੀ ਉਹ ਇਸ ਪਰਕਾਰ ਦੀ ਹੋਇਆ ਕਰਦੀ ਸੀ।

ਰਾਜੇ ਨੇ ਹੋਰ ਪੁਛਿਆ।

"ਬਾਬਾ ਸਾਨੂੰ ਦੱਸ ਕਿ ਤੂੰ ਇਹ ਕਿਤੋਂ ਮੁੱਲ ਲਿਆ ਕਰਦਾ ਸੀ ਕਿ ਆਪ ਬੀਜਿਆ ਕਰਦਾ ਸੀ ?"

ਬੁੱਢਾ ਮੁਸਕਰਾ ਪਿਆ।

"ਮੇਰੇ ਵੇਲਿਆਂ ਵਿੱਚ," ਉਸਨੇ ਕਿਹਾ, ਰੋਟੀ ਨੂੰ ਵੇਚਣ ਜਾਂ ਖਰੀਦਣ ਦਾ ਪਾਪ ਕਰਨ ਬਾਰੇ ਕਦੇ ਕਿਸੇ ਨੇ ਸੋਚਿਆ ਵੀ ਨਹੀਂ ਸੀ, ਅਤੇ ਮੁਦਰਾ ਬਾਰੇ ਤਾਂ ਸਾਨੂੰ ਉਦੋਂ ਕੁਝ ਵੀ ਨਹੀਂ ਸੀ ਪਤਾ। ਹਰ ਕੋਈ ਆਪਣੀ ਲੋੜ ਅਨੁਸਾਰ ਅਨਾਜ ਬੀਜ ਲਿਆ ਕਰਦਾ ਸੀ।"

"ਤਾਂ ਫੇਰ ਬਜ਼ੁਰਗਾ ਸਾਨੂੰ ਇਹ ਦੱਸ ਕਿ ਤੇਰੇ ਖੇਤ ਕਿਥੇ ਸਨ ਅਤੇ ਏਹੋ ਜਿਹੇ ਅਨਾਜ ਦੀ ਫਸਲ ਨੂੰ ਕਿਥੇ ਬੀਜਿਆ ਕਰਦਾ ਸੀ ?"

"ਰੱਬ ਦੀ ਧਰਤੀ ਹੀ ਮੇਰੇ ਖੇਤ ਸਨ। ਜਿਥੇ ਕਿਤੇ ਮੈਂ ਵਾਹੀ ਕਰ ਲੈਂਦਾ ਸੀ ਉਹੋ ਮੇਰੇ ਖੇਤ ਹੋਇਆ ਕਰਦੇ ਸਨ। ਭੋਂਇ ਮੁਫ਼ਤ ਅਤੇ ਆਮ ਸੀ। ਇਹ ਇਕ ਇਹੋ ਜਿਹੀ ਵਸਤੂ ਸੀ ਜਿਸ ਤੇ ਕੋਈ ਜਣਾ ਵੀ ਮੇਰ ਨਹੀਂ ਸੀ ਕਰਿਆ ਕਰਦਾ। ਕਿਰਤ ਹੀ ਇੱਕ ਇਹੋ ਜਹੀ ਵਸਤ ਸੀ ਜਿਸਨੂੰ ਕਿ ਬੰਦੇ ਮੇਰੀ ਜਾਂ ਤੇਰੀ ਕਿਹਾ ਕਰਦੇ ਸਨ।"

"ਦੋ ਸਵਾਲਾਂ ਦਾ ਜਵਾਬ ਹੋਰ ਦੇ ਸਿਆਣਿਆ," ਰਾਜੇ ਨੇ ਕਿਹਾ। "ਪਹਿਲਾ ਇਹ ਹੈ ਕਿ ਓਦੋਂ ਧਰਤੀ ਇਹੋ ਜਹੇ ਦਾਣੇ ਕਿਉਂ ਉਪਜਾਂਦੀ ਸੀ ਅਤੇ ਹੁਣ ਕਿਉਂ ਨਹੀਂ ਉਪਜਾਂਦੀ ? ਅਤੇ ਦੂਸਰਾ ਇਹ ਕਿ ਤੇਰਾ ਪੋਤਰਾ ਦੋ ਫੌੜੀਆਂ ਨਾਲ ਤੇ ਫੇਰ ਪੁੱਤਰ ਇੱਕ ਫੌੜੀ ਨਾਲ ਕਿਉਂ ਚਲਦਾ ਹੈ ਜਦੋਂ ਕਿ ਤੂੰ ਆਪ ਕੋਈ ਵੀ ਨਹੀਂ ਵਰਤਦਾ ? ਤੇਰੀਆਂ ਅੱਖਾਂ ਦੀ ਜੋਤ ਚਮਕਾਰੇ ਮਾਰਦੀ ਹੈ, ਦੰਦ ਮਜ਼ਬੂਤ ਹਨ ਅਤੇ ਆਵਾਜ਼ ਕੜਾਕੇਦਾਰ ਸਪੱਸ਼ਟ ਹੈ, ਕੰਨਾਂ ਨੂੰ ਭਾਉਂਦੀ ਹੈ। ਇਹ ਵਰਤਾਰਾ ਕਿਵੇਂ ਹੈ ?"

ਅਤੇ ਬੁੱਢੇ ਨੇ ਉਤਰ ਦਿੱਤਾ।

"ਇਹ ਕੁਝ ਇਸ ਲਈ ਹੈ ਕਿ ਮਨੁੱਖ ਹੁਣ ਆਪਣੀ ਕਿਰਤ ਦੇ ਆਧਾਰ ਤੇ ਜੀਣ ਥੀਨ ਤੋਂ ਹੱਟ ਗਿਆ ਹੈ ਅਤੇ ਦੂਸਰਿਆਂ ਦੀ ਮਿਹਨਤ ਤੇ ਨਿਰਭਰ ਹੋ ਕੇ ਰਹਿ ਗਿਆ ਹੈ। ਪੁਰਾਣੇ ਸਮਿਆਂ ਵਿੱਚ, ਬੰਦੇ ਰੱਬ ਦਿਆਂ ਅਸੂਲਾਂ ਦੇ ਅਨੁਸਾਰ ਰਿਹਾ ਕਰਦੇ ਸਨ। ਉਹ ਉਹੋ ਕੁਝ ਆਪਣਾ ਸਮਝਦੇ ਸਨ ਜੋ ਕੁਝ ਕਿ ਉਹਨਾਂ ਦਾ ਵਾਸਤਵ ਵਿੱਚ ਆਪਣਾ ਹੋਇਆ ਕਰਦਾ ਸੀ ਦੂਸਰਿਆਂ ਵਲੋਂ ਕੀਤੀ ਉਪਜ ਵਲ ਨਹੀਂ ਸਨ ਲਾਲਸਾ ਰਖਿਆ ਕਰਦੇ।"

# ਮੇਲਾ ਸ੍ਰੀ ਭੈਣੀ ਸਾਹਿਬ—ਇਕ ਝਲਕ

ਅਕਸਰ ਛੇ ਮਹੀਨੇ ਬਾਦ ਸ੍ਰੀ ਭੈਣੀ ਸਾਹਿਬ ਮੇਲਿਆਂ ਉਤੇ ਜਾਣ ਦਾ ਮੌਕਾ ਬਣਦਾ ਹੀ ਰਹਿੰਦਾ ਹੈ। ਹਰ ਮੇਲੇ ਦਾ ਵੱਖਰਾ ਹੀ ਰੰਗ ਹੁੰਦਾ ਹੈ। ਭਾਵੇਂ ਉਹ ਹੋਲੇ ਦਾ ਮੇਲਾ ਹੋਵੇ ਤੇ ਭਾਵੇਂ ਜਪ ਪ੍ਰਯੋਗ ਅੱਸੂ ਦਾ ਮੇਲਾ ਹੋਵੇ। ਦੇਖਦਾ ਹਾਂ ਤਕਰੀਬਨ ਉਹੀ ਸੰਗਤਾਂ ਹੁੰਦੀਆਂ ਹਨ, ਜਿਹੜੀਆਂ ਹਰ ਵਾਰ ਮੇਲਿਆਂ ਤੇ ਆਉਂਦੀਆਂ ਹਨ ਪਰ ਆਉਂਦੀਆਂ ਬੜੇ ਜੋਸ਼-ਖਰੋਸ਼ ਨਾਲ। ਬੜਾ ਚਾਅ ਜਿਹਾ ਚੜ੍ਹਿਆ ਹੁੰਦਾ, ਹਰ ਇਕ ਦੇ ਚਿਹਰੇ ਤੇ। ਇਵੇਂ ਲਗਦਾ ਹੁੰਦਾ ਜਿਵੇਂ ਮੇਲਾ ਵੇਖਣ ਵਾਲੇ ਪਹਿਲੀ ਵਾਰ ਸ੍ਰੀ ਭੈਣੀ ਸਾਹਿਬ ਆਏ ਹੋਣ। ਦੇਸ਼-ਵਿਦੇਸ਼ ਵਿਚੋਂ ਸੰਗਤਾਂ ਕਾਫੀ ਗਿਣਤੀ ਵਿੱਚ ਆ ਕੇ ਮੇਲੇ ਦੀ ਰੌਣਕ ਨੂੰ ਹੋਰ ਚਾਰ-ਚੰਨ ਲਾਉਂਦੀਆਂ ਹਨ। ਕਿਸੇ ਦੇ ਚਿਹਰੇ ਤੇ ਬਿਲਕੁਲ ਮਾਯੂਸੀ ਨਹੀਂ ਹੁੰਦੀ। ਮਾਯੂਸੀ ਹੋਵੇ ਵੀ ਕਿਵੇਂ, ਸੰਗਤਾਂ ਨੇ ਤਾਂ ਆਪਣੇ ਪ੍ਰੀਤਮ ਪਿਆਰੇ ਦੇ ਦਰਸ਼ਨ ਕਰਕੇ ਆਪਣਾ ਜੀਵਨ ਸਫਲਾ ਕਰਨਾ ਹੁੰਦਾ ਹੈ। ਸਵੇਰੇ-ਸਵੇਰੇ ਆਸਾ ਦੀ ਵਾਰ ਵਿੱਚ ਸੱਚੇ ਸਤਿਗੁਰਾਂ ਦੇ ਦਰਸ਼ਨ ਕਰਕੇ ਅਤੇ ਚਰਨਾਂ ਵਿੱਚ ਪ੍ਰਣਾਮ ਕਰਕੇ, ਕੀਰਤਨ ਸੁਣਕੇ ਨਿਹਾਲ ਹੋਣਾ ਹੁੰਦਾ ਹੈ। ਮੇਲੇ ਦੇ ਅਖੀਰ ਤਕ ਹਾਜ਼ਰੀ ਲੁਆ ਕੇ ਘਰਾਂ ਨੂੰ ਵਾਪਸ ਪਰਤਣਾ ਹੁੰਦਾ ਹੈ ਅਤੇ ਖੁਸ਼ੀਆਂ ਦੀਆਂ ਝੋਲੀਆਂ ਭਰ ਕੇ ਲੈ ਜਾਣੀਆਂ ਹੁੰਦੀਆਂ ਹਨ। ਤੇ ਆਉਣ ਵਾਲੇ ਮੇਲੇ ਤਕ ਖੁਸ਼ੀਆਂ ਨਾਲ ਸੰਤੁਸ਼ਟ ਰਹਿਣਾ ਹੁੰਦਾ ਹੈ।

ਭਾਈ, ਜਿਨ੍ਹਾਂ ਨੇ ਨਾਮ ਦੇ ਬੇੜੇ ਵਿੱਚ ਬੈਠ ਕੇ ਭਵਜਲੋਂ ਪਾਰ ਲੱਗਣਾ ਹੈ, ਉਹ ਤਾਂ ਮਹੀਨਾ ਭਰ ਪਹਿਲਾਂ ਹੀ ਸ੍ਰੀ ਭੈਣੀ ਸਾਹਿਬ ਵਿੱਚ ਆ ਡੇਰੇ ਲਾਉਂਦੇ ਹਨ ਤੇ ਪੂਰਾ ਮਹੀਨਾ (ਅੱਸੂ ਦਾ ਜਪ ਪ੍ਰਯੋਗ) ਨਾਮ ਦੀ ਮਾਲਾ ਫੇਰਦੇ ਰਹਿੰਦੇ ਹਨ ਤੇ ਆਪਣੇ ਸੱਚੇ ਸਤਿਗੁਰਾਂ ਦੇ ਉਪਦੇਸ਼ਾਂ ਨੂੰ ਮਨ ਵਿਚ ਵਸਾ ਕੇ ਉਨ੍ਹਾਂ ਉਤੇ ਤੁਰਨ ਦੀ ਕੋਸ਼ਿਸ਼ ਕਰਦੇ ਹਨ। ਤੇ ਨਾਮ ਦੇ ਆਸਰੇ ਔਖੀਆਂ ਘਾਟੀ ਤੇ ਡੂੰਘੇ ਸਮੁੰਦਰਾਂ ਨੂੰ ਸਰ ਕਰਕੇ ਪਰਮ-ਪਿਤਾ ਪ੍ਰਮੇਸ਼ਵਰ ਦੇ ਚਰਨਾਂ ਵਿੱਚ ਬਿਰਾਜਣ ਦੀ ਤਾਂਘ ਰੱਖਦੇ ਹਨ। ਬਹੁਤ ਸਾਰੇ ਮੇਲੇ ਦੇ ਸ਼ੌਕੀਨ ਵੀ ਹੁੰਦੇ ਹਨ, ਜਿਹੜੇ ਮਸਾਂ ਚਾਰ ਦਿਨ ਵੀ ਪੂਰੇ ਨਹੀਂ ਮੇਲੇ ਵਿੱਚ ਰਹਿੰਦੇ। ਆਮ ਸੰਗਤਾਂ ਤਾਂ ਮੇਲੇ ਦੀ ਰੌਣਕ ਨੂੰ ਹੀ ਵਧਾਉਣ ਆਉਂਦੀਆਂ ਹਨ। ਪਰ ਇਹ ਨਹੀਂ ਕਿ ਮੇਲਾ ਹੀ ਵੇਖਦੇ ਹਨ, ਨਾਲ ਲਗਦਾ ਸਤਿਗੁਰਾਂ ਦੇ ਦਰਸ਼ਨਾਂ ਦਾ ਲਾਹਾ, ਨਾਮ ਸਿਮਰਨ ਵਿੱਚ ਹਿੱਸਾ ਲੈਣਾ, ਵਾਰ ਦਾ ਕੀਰਤਨ ਸੁਣਨਾ ਤੇ ਦੀਵਾਨ ਸੁਣਨਾ-ਇਹ ਉਨ੍ਹਾਂ ਦਾ ਨਿਸ਼ਚਾ ਹੁੰਦਾ ਹੈ।

ਸੇਵਾ ਕਰਨਾ ਵੀ ਇਕ ਪੁੰਨ ਹੈ। ਲੰਗਰ ਤਿਆਰ ਕਰਨ ਲਈ ਅਤੇ ਵਰਤਾਉਣ ਲਈ ਵੀ ਤਾਂ ਸੇਵਾਦਾਰ ਚਾਹੀਦੇ ਹੁੰਦੇ ਹਨ। ਬਹੁਤ ਸਾਰੀਆਂ ਬੀਬੀਆਂ ਅਤੇ ਸੇਵਾਦਾਰ ਦਿਨ-ਰਾਤ ਇਕ ਕਰਕੇ ਜੁਟੇ ਰਹਿੰਦੇ ਹਨ। ਸੇਵਾ ਭਾਵੇਂ ਕੋਈ ਵੀ ਹੋਵੇ ਜੋੜੇ ਸੰਭਾਲਣ ਦੀ, ਭਾਂਡੇ ਮਾਂਜਣ ਦੀ, ਡੇਰੇ ਦੇਣ ਦੀ, ਸਫਾਂ ਤੇ ਬਿਸਤਰੇ ਦੇਣ ਦੀ, ਜਿਸਦੀ ਡਿਊਟੀ ਲਗ ਜਾਵੇ, ਪੂਰੀ ਤਨਦੇਹੀ ਨਾਲ ਸਤਿਗੁਰਾਂ ਦਾ ਹੁਕਮ ਸਮਝਕੇ ਕਰੀ ਜਾਂਦਾ ਹੈ। ਸੇਵਾ ਤਾਂ ਪ੍ਰਬੰਧਕਾਂ ਦੀ ਵੀ ਬੜੀ ਤਕੜੀ ਹੈ, ਜਿਹੜੇ ਆਪਣੇ ਦਫਤਰ ਵਿੱਚ ਬੈਠੇ ਹਰ ਇਕ ਨੂੰ ਦੱਸ-ਪੁੱਛ ਕਰਦੇ ਹਨ ਤੇ ਇਕ ਸਰਕਲ ਵਿੱਚ ਚਲ ਕੇ ਕਿਸੇ ਨੂੰ ਵੀ ਕੋਈ ਕਮੀ ਨਹੀਂ ਆਉਣ ਦਿੰਦੇ—ਸ਼ਾਬਾਸ਼ ਪ੍ਰਬੰਧਕਾ ਦੇ!

ਭੈਣੀ ਸਾਹਿਬ ਮੇਲੇ ਦੇ ਦੋ ਰੂਪ ਹੁੰਦੇ ਹਨ। ਇਕ ਗੁਰਦੁਆਰੇ ਦੇ ਅੰਦਰ ਅਤੇ ਇਕ ਗੁਰਦੁਆਰੇ ਦੇ ਬਾਹਰ ਪਿੰਡ ਵਿੱਚ। ਗੁਰਦੁਆਰੇ ਦੇ ਅੰਦਰ ਖਾਣ-ਪੀਣ ਵਾਲੀ ਕੋਈ ਚੀਜ਼ ਨਹੀਂ ਹੁੰਦੀ, ਸਭ ਬਾਹਰੋਂ ਹੀ ਮਿਲਦੀਆਂ ਹਨ। ਚਾਹੇ ਦੇਸੀ ਘਿਉ ਦੀਆਂ ਜਲੇਬੀਆਂ, ਬਰਫੀ, ਪਕੌੜੇ ਤੇ ਹੋਰ ਬਹੁਤ ਕੁਝ। ਇਥੋਂ ਤੱਕ ਕਿ ਮੇਲੇ ਦੀ ਸਮਾਪਤੀ ਦੇ ਇਕ ਦਿਨ ਪਹਿਲਾਂ ਕੱਪੜਾ ਤੇ ਮੁਕੇਰੀਆਂ ਦੀ ਬਾਸਮਤੀ ਵੀ ਮਿਲ ਜਾਂਦੀ ਹੈ। ਗੁਰਦੁਆਰੇ ਦੇ ਅੰਦਰ ਸੁੱਕਾ-ਸੀਧਾ ਮਟੀਰੀਅਲ ਹੀ ਮਿਲਦਾ ਹੈ ਜਾਂ ਸਤਿਜੁਗ ਤੇ ਵਰਿਆਮ ਦੇ ਚੰਦੇ ਜਮ੍ਹਾਂ ਕਰਾਉਣ ਲਈ ਸਟਾਲ ਬਣੇ ਹੁੰਦੇ ਹਨ। ਸਤਿਗੁਰੂ ਰਾਮ ਸਿੰਘ ਦੇ ਦਰਸ਼ਨਾਂ ਨਮਿਤ ਪਾਠਾਂ ਦੀ ਲੜੀ, ਵਰਨੀਆਂ ਅਤੇ ਦਸਵੰਧ ਵਾਲਿਆਂ ਦੇ ਦਫਤਰ ਵੀ ਹੁੰਦੇ ਹਨ। ਇਸ ਤਰ੍ਹਾਂ ਕਥਾ ਕੀਰਤਨ, ਦੀਵਾਨ ਤੇ ਨਾਮ ਸਿਮਰਨ ਗੁਰਦੁਆਰੇ ਦੇ ਅੰਦਰ ਅਤੇ ਖਾਣ-ਪੀਣ ਦਾ ਤੇ ਲੰਗਰ ਛੱਕਣ ਦਾ ਕੰਮ ਬਾਹਰ।

ਮੇਲੇ ਉਤੇ ਹਰ ਵਾਰ ਕੁਝ ਨਾ ਕੁਝ ਨਵਾਂ ਵੇਖਣ ਨੂੰ ਮਿਲਦਾ ਹੈ। ਵੱਡਾ ਲੰਗਰ ਪਿੰਡ ਵਿੱਚ, ਜਿਥੇ ਸਭ ਸੰਗਤਾਂ ਲੰਗਰ ਛੱਕਣ ਜਾਂਦੀਆਂ ਹਨ...ਪਿਛਲੀ ਵਾਰ ਜਦੋਂ ਵੇਖਣ ਗਿਆ ਸੀ ਤਾਂ ਸ਼ੈੱਡ ਦੇ ਰੂਪ ਵਿੱਚ ਸੀ। ਹੁਣ ਜਦੋਂ ਰਾਤ ਨੂੰ ਤਫਰੀ ਕਰਨ ਗਿਆ ਤਾਂ ਹੈਰਾਨ ਰਹਿ ਗਿਆ। ਕਿਆ ਗੇਟ ਬਣਾਇਆ ਹੈ ਕਾਰੀਗਰੀ ਨਾਲ। ਅੰਦਰ ਗਿਆ ਤਾਂ ਸਾਹਮਣੇ ਬੱਲਬਾਂ ਦੀ ਲਾਈਟ ਨਾਲ ਚਮਕ ਰਿਹਾ ਗੜਵਾ ਨਜ਼ਰ ਆਇਆ। ਅਸ਼ਕੇ ਜਾਈਏ ਉਸ ਕਾਰੀਗਰ ਦਿਮਾਗ ਦੇ, ਜਿਸਨੇ ਇਹ ਗੜਵੇ ਦਾ ਨਮੂਨਾ ਪੇਸ਼ ਕੀਤਾ ਹੈ। ਆਲੇ-ਦੁਆਲੇ ਧਰਤੀ ਦੀ ਪੱਧਰ ਤੇ ਲਾਏ ਹੋਏ ਛੋਟੇ ਬਲਬ, ਬਣੀਆਂ ਘਾਹ ਗਰਾਉਂਡਾਂ ਦੀ ਖੂਬਸੂਰਤੀ ਵਧਾ ਰਹੇ ਸਨ। ਗਰਾਉਂਡਾਂ ਵਿੱਚ ਬੈਠੇ ਹੋਏ ਨਰ-ਨਾਰੀਆਂ ਆਪਣੀ ਮੌਜ ਵਿੱਚ ਗੱਲਾਂ ਕਰਕੇ ਅਨੰਦ ਮਾਣ ਰਹੇ ਸਨ। ਕਮਾਲ ਤਾਂ ਇਸ ਗੱਲ ਦਾ ਹੈ ਕਿ ਜੋ ਇੱਟਾਂ ਕਿਸੇ ਕੰਮ ਨਹੀਂ ਸੀ ਆ ਸਕਦੀਆਂ, ਉਨ੍ਹਾਂ ਨੂੰ ਅੱਧ ਤਕ ਸਾਫ ਕਰਕੇ ਐਸਾ ਗੋਲਾਈਦਾਰ ਤਰੀਕੇ ਨਾਲ ਫਰਸ਼ ਲਾਇਆ ਹੈ ਕਿ ਬੰਦਾ ਵੇਖਦਾ ਰਹਿ ਜਾਂਦਾ ਹੈ, ਜਿਵੇਂ ਵਲ ਖਾਕੇ ਵੇਲਾਂ ਘੁੰਮਦੀਆਂ ਹਨ ਇਸ ਤਰ੍ਹਾਂ ਫਰਸ਼ ਦੀਆਂ ਇੱਟਾਂ ਫਿੱਟ ਕੀਤੀਆਂ ਹਨ। ਥੋੜ੍ਹਾ ਅੱਗੇ ਸੱਜੇ ਹੱਥ ਵੱਲ ਇਕ ਹੋਰ ਗੇਟ ਪਾਰ ਕਰਕੇ ਸਾਹਮਣੇ ਬੜੀ ਵੱਡੀ ਉਚਾਈ ਵਾਲੀ ਇਮਾਰਤ ਤਿਆਰ ਹੋ ਰਹੀ ਹੈ। ਜੀ ਹਾਂ, ਇਹ ਹੈ "ਕਰਾਂਤੀ ਮੰਦਿਰ"। ਧਰਤੀ ਤੋਂ ਤਕਰੀਬਨ ੬-੭ ਫੁੱਟ ਦੀ ਉਚਾਈ ਤੋਂ ਪੌੜੀਆਂ ਬਣਾਕੇ ਸ਼ੁਰੂ ਕੀਤਾ ਗਿਆ ਹੈ। ਬਹੁਤ ਵਧੀਆ ਡਿਜ਼ਾਈਨ ਕੀਤਾ ਹੈ, ਆਰਕੀਟੈਕਟਰ ਨੇ। ਗੋਲ ਆਕਾਰ ਦਾ ਹੈ ਅਤੇ ਉਪਰ ਚੜ੍ਹਨ ਵਾਸਤੇ ਪੌੜੀਆਂ ਵੀ ਵਲ ਖਾਕੇ ਉਪਰ ਜਾਂਦੀਆਂ ਹਨ। ਸਾਹਮਣੇ ਇੱਕ ਨੁੱਕਰ ਵਿੱਚ ਲੰਗਰ ਦੀਆਂ ਲੋਹਾਂ ਲੱਗੀਆਂ ਤਪ ਰਹੀਆਂ ਹਨ ਤੇ ਸੇਵਾਦਾਰ

ਬੀਬੀਆਂ ਬੜੀ ਫੁਰਤੀ ਨਾਲ ਪ੍ਰਸ਼ਾਦੇ ਤਿਆਰ ਕਰ ਰਹੀਆਂ ਹਨ। ਪਰਾਤਾਂ ਦੀਆਂ ਪਰਾਤਾਂ ਆਟੇ ਦੀਆਂ ਗੁੱਝ ਕੇ ਆ ਰਹੀਆਂ ਹਨ ਤੇ ਰੋਟੀਆਂ ਬਣ ਰਹੀਆਂ ਹਨ। ਵੱਡੇ ਵੱਡੇ ਦੇਗੇ ਦਾਲਾਂ ਦੇ ਤਿਆਰ ਹੋ ਰਹੇ ਹਨ। ਸੇਵਾਦਾਰ ਖੌਂਚੇ ਤੇ ਖੌਂਚਾ ਫੇਰ ਰਹੇ ਹਨ, ਮਤੇ ਕਿਤੇ ਦਾਲ ਥੱਲੇ ਨਾ ਲੱਗ ਜਾਏ। ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਦੀ ਲੋਹ ਵੀ ਇਸੇ ਲੰਗਰ ਵਿੱਚ ਹੀ ਹੈ, ਜੋ ਅੱਜ ਤਕ ਮੌਜੂਦ ਹੈ।

ਵੈਸੇ ਤਾਂ ਪਿੰਡ ਵਲ ਦੇ ਪਾਸਿਓਂ ਵੀ ਆ ਜਾਈਦਾ ਹੈ ਲੰਗਰ ਹਾਲ ਨੂੰ। ਉਧਰ ਵੀ ਬੜਾ ਵੱਡਾ ਗੇਟ ਬਣਿਆ ਹੋਇਆ ਹੈ। ਆਮ ਸੰਗਤ ਉਧਰੋਂ ਹੀ ਦਾਖਲ ਹੁੰਦੀ ਹੈ ਪਰਸ਼ਾਦੇ ਛੱਕਣ ਲਈ। ਦੇਖਦਾ ਹਾਂ ਬੜਾ ਵੱਡਾ ਹਾਲ, ਜਿਸ ਵਿੱਚ ਹਜ਼ਾਰਾਂ ਸੰਗਤਾਂ ਲੰਗਰ ਛਕ ਰਹੀਆਂ ਹਨ। ਇਸ ਲੰਗਰ ਦੇ ਹੇਠ ਇਕ ਤਹਿਖਾਨਾ ਵੀ ਬਣਿਆ ਹੋਇਆ ਹੈ। ਤੇ ਉਪਰ ਲਾਈਨਾਂ ਵਿੱਚ ਪੱਕੀਆਂ ਪਟੜੀਆਂ ਬਣੀਆਂ ਹੋਈਆਂ ਹਨ ਥਾਲ ਰੱਖ ਕੇ ਰੋਟੀਆਂ ਛੱਕਣ ਵਾਸਤੇ। ਖੁੱਲ੍ਹਾ ਹਵਾਦਾਰ ਤੇ ਰੋਸ਼ਨੀਦਾਰ ਹਾਲ ਹੈ। ਕੋਈ ਦਾਲਾ ਵਰਤਾ ਰਿਹਾ ਹੈ ਤੇ ਕੋਈ ਪ੍ਰਸ਼ਾਦੇ। ਲੰਗਰ ਛਕੋ ਤੇ ਥਾਲ ਬਾਹਰ ਸੇਵਾਦਾਰ ਨੂੰ ਫੜਾ ਦਿਉ। ਰੇਤੇ ਦੇ ਢੇਰ ਉਤੇ ਬਰਤਨ ਸਾਫ ਕਰਨ ਵਾਲੇ ਸੇਵਾਦਾਰ ਤੇ ਸੇਵਾਦਾਰਨੀਆਂ ਫਟਾਫਟ ਰੇਤੇ ਨਾਲ ਸਾਫ ਕਰਕੇ ਪਾਣੀ ਵਿੱਚ ਧੋਣ ਨੂੰ ਫੜਾਈ ਜਾ ਰਹੇ ਹਨ। ਪ੍ਰਸ਼ਾਦਾ ਤਾਂ ਖੈਰ ਆਓ-ਭਗਤ ਵਿੱਚ ਹੀ ਛੱਕ ਲਿਆ ਸੀ.....ਪਰ ਚਾਹਟਾ ਛਕਣ ਦੀ ਮਨਸ਼ਾ ਸੀ। ਦੇਖਿਆ ਉਪਰ ਮਿਲ ਰਿਹਾ ਹੈ। ਥੱਲੋਂ ਥਾਲ ਲੈ ਕੇ ਉਪਰ ਚੜ੍ਹ ਗਿਆ। "ਸੰਤ ਜੀ ਚਾਹਟਾ ਚਾਹੀਦਾ!" "ਜਿੰਨਾ ਚਾਹੋ, ਪੁਆ ਲਓ"। ਚਾਹਟਾ ਕੀ ਸੀ ਨਿਰਾ ਦੁੱਧ ਹੀ ਸੀ। ਥਾਲ ਵਿੱਚ ਪੁਆ ਕੇ ਸੂਟੇ ਮਾਰ ਮਾਰ ਕੇ ਪੀਣ ਦਾ ਮਜ਼ਾ ਆ ਗਿਆ।

ਮਟਰ-ਗਸ਼ਤੀ ਕਰਨ ਲਈ ਵੱਡੇ ਗੇਟ ਤੋਂ ਹੁੰਦਾ ਹੋਇਆ ਸਿੱਧਾ ਦੇਸੀ ਘਿਉ ਦੀਆਂ ਜਲੇਬੀਆਂ ਤੇ ਬਰਫੀ ਦੀਆਂ ਦੁਕਾਨਾਂ ਮੋਹਰਿਓਂ ਹੋ ਕੇ ਬਾਹਰ ਮੇਲੇ ਜਾ ਵੜਿਆ। ਭਾਵੇਂ ਰਾਤ ਹੀ ਸੀ ਮੇਲਾ ਜੋਬਨ ਤੇ ਸੀ। ਘੁੰਮ ਕੇ ਗੁਰਦੁਆਰੇ ਦੇ ਅੰਦਰ ਆਪਣੇ ਸਟਾਲ ਦੇ ਲਾਗੇ ਸੌਂ ਗਿਆ।

ਮੇਲੇ ਦੌਰਾਨ ਕੁਝ ਇਕ ਮਸ਼ਹੂਰ ਸੱਜਣਾ ਨਾਲ ਵੀ ਮੁਲਾਕਾਤ ਹੋ ਜਾਂਦੀ ਹੈ। ਤੇ ਕੁਝ ਸਾਧਾਰਨ ਬੰਦਿਆਂ ਨਾਲ ਵੀ। ਸਤਿਜੁਗ ਦਾ ਪੂਰਾ ਸਟਾਫ਼ ਤਾਂ ਚੰਗੀ ਤਰ੍ਹਾਂ ਜਾਣੂ ਹੋ ਗਿਆ ਹੈ। ਸੰਪਾਦਕ ਇੰਦਰਜੀਤ ਜੀ ਤੇ ਹੋਰ ਸਭ ਸਾਥੀ ਬੜੇ ਮਿਲਾਪੜੇ ਹਨ, ਉਡ ਕੇ ਮਿਲਦੇ ਹਨ। ਦਿੱਲੀਓਂ ਉਹਨਾਂ ਨਾਲ ਇਕ ਬੁੱਕ-ਬਾਈਂਡਰ ਆਉਂਦਾ ਹੈ—ਰਾਮ ਕਿਸ਼ੋਰ ਕਟਾਰੀਆ। ਤਕਰੀਬਨ ਚਾਰ ਕੁ ਮੇਲੇ ਹੋ ਗਏ ਹਨ, ਹਰ ਵਾਰ ਉਹ ਆਪਣੇ ਨਾਲ ਆਪਣੀਆਂ ਦੋ ਛੋਟੀਆਂ ਬੱਚੀਆਂ ਨੂੰ ਨਾਲ ਲੈ ਕੇ ਆਉਂਦਾ ਹੈ। ਇਸ ਵਾਰ ਉਹ ਪੂਰੇ ਪਰਿਵਾਰ ਨੂੰ ਨਾਲ ਲੈ ਕੇ ਆਇਆ। 'ਜੈਸੀ ਸੰਗਤ ਵੈਸੀ ਰੰਗਤ'—ਉਸ ਉਤੇ ਨਾਮਧਾਰੀਆਂ ਦੀ ਸੰਗਤ ਕਰਕੇ ਸੱਚੇ ਪਾਤਸ਼ਾਹ ਦੀ ਅਪਾਰ ਕਿਰਪਾ ਕਰਕੇ ਨਾਮਧਾਰੀਆਂ ਦਾ ਰੰਗ ਚੜ੍ਹ ਗਿਆ ਹੈ। ਆਮ ਨਾਮਧਾਰੀਆਂ ਨਾਲੋਂ ਜ਼ਿਆਦਾ ਸ਼ਰਧਾ ਰੱਖਦਾ ਹੈ। ਦਿੱਲੀ ਨਾਮਧਾਰੀ ਕਲੋਨੀ ਵਿੱਚ ਜਾਂ ਹੋਰ ਕਿਤੇ ਜਦੋਂ ਵੀ ਸਤਿਗੁਰੂ ਜੀ ਦਿੱਲੀ ਜਾਣ ਤਾਂ ਉਹ ਆਪਣੇ ਸਾਰੇ ਕੰਮ ਛੱਡ ਕੇ ਜਾ ਸਤਿਗੁਰੂ ਦੇ ਦਰਸ਼ਨ ਕਰਦਾ ਹੈ। ਬੇਸ਼ਕ ਉਹ ਪਗੜੀ ਨਹੀ ਬੰਨ੍ਹਦਾ, ਪਰ ਬਾਕੀ ਸਾਰਾ ਬਾਣਾ ਨਾਮਧਾਰੀਆਂ ਵਾਲਾ ਪਹਿਨਦਾ ਹੈ। ਉਸਨੇ ਭਜਨ ਲਿਆ ਹੋਇਆ ਹੈ ਤੇ ਨਾਮ ਦਾ ਖੂਬ ਰਟਨ ਕਰਦਾ ਹੈ। ਹੋਰ ਕਿਸੇ ਨਾਮਧਾਰੀ ਦੇ ਘਰ ਭਾਵੇਂ ਖੂਹੀ ਨਾ ਹੋਵੇ, ਪਰ ਉਸਨੇ ਆਪਣੇ ਘਰ ੩੫-੪੦ ਹਜ਼ਾਰ ਰੁਪੈ ਲਾ ਕੇ ਖੂਹੀ ਪੁਟਵਾਈ ਹੋਈ ਹੈ ਤੇ ਉਸ ਖੂਹੀ ਦਾ ਜਲ ਇਸਤੇਮਾਲ ਕਰਦਾ ਹੈ ਤੇ ਪੂਰੇ ਪਰਿਵਾਰ ਨੂੰ ਵੀ ਆਪਣੀ ਪ੍ਰੇਰਨਾ ਸਦਕਾ ਨਾਮਧਾਰੀ ਬਣਾਇਆ ਹੋਇਆ ਹੈ।

ਮੇਰੀ ਵੀ ਹਰ ਵਾਰ ਰਾਮ ਕਿਸ਼ੋਰ ਕਟਾਰੀਆ ਨਾਲ ਮੁਲਾਕਾਤ ਹੋ ਜਾਂਦੀ ਹੈ। ਰਾਤ ਨੂੰ ਕੰਮ ਤੋਂ ਵਿਹਲੇ ਹੋ ਕੇ ਉਸ ਕੋਲੋਂ ਸਤਿਗੁਰੂ ਰਾਮ ਸਿੰਘ ਜੀ ਦੀਆਂ ਸਾਖੀਆਂ ਸੁਣ ਕੇ ਬੜਾ ਅਨੰਦ ਆਉਂਦਾ ਹੈ। ਉਹ ਹਰ ਵਾਰ ਮੈਨੂੰ ਜ਼ਰੂਰ ਕਹਿੰਦਾ ਹੈ—ਤੁਸੀ ਖੂਹ ਦੇ ਨੇੜੇ ਹੋ ਕੇ ਵੀ ਪਿਆਸੇ ਹੋ...ਤੁਹਾਨੂੰ ਨਾਮ ਲੈ ਲੈਣਾ ਚਾਹੀਦਾ ਹੈ। ਹਰ ਵਾਰ ਉਹ ਮੈਨੂੰ ਆਪਣੇ ਖੇਮੇ ਵਿੱਚ ਹੀ ਸੌਣ ਵਾਸਤੇ ਕਹਿੰਦਾ ਹੈ। ਬੜਾ ਅੱਛਾ ਸੁਭਾ ਹੈ ਅਤੇ ਉਸ ਉਤੇ ਸਤਿਗੁਰਾਂ ਦੀ ਬੜੀ ਬਖਸ਼ਿਸ਼ ਹੈ।

੧੫ ਅਕਤੂਬਰ—ਸਟਾਲ ਦੀ ਜਗ੍ਹਾ ਸਵੇਰੇ ਹੀ ਮਿਲ ਗਈ ਸੀ। ਦੋ ਮੇਜ਼ ਪੰਜ ਕੁਰਸੀਆਂ, ਚਾਰ ਨੌਜਵਾਨਾਂ ਦੀ ਮਦਦ ਨਾਲ ਪੰਡਾਲ ਦੇ ਲਾਗਿਓਂ ਚੁੱਕ ਕੇ ਲਿਆਂਦੀਆਂ ਤੇ ਸਟਾਲ ਸਜਾਇਆ। ਨਾਲ ਹੀ ਵਰਿਆਮ ਜੀ ਨੂੰ ਮਿਲਣ ਵਾਲਿਆਂ ਪੁੱਛਣਾ ਸ਼ੁਰੂ ਕਰ ਦਿੱਤਾ—"ਕਦੋਂ ਆ ਰਹੇ ਨੇ ਵਰਿਆਮ ਜੀ।" "ਆਉਣ ਹੀ ਵਾਲੇ ਨੇ...੧੦ ਕੁ ਵਜੇ ਤਕ ਆ ਜਾਣਗੇ।" ਆ ਤਾਂ ਗਏ, ਪਰ ਸਟਾਲ ਤੇ ਅਟਕੇ ਨਹੀਂ—ਫਲਾਣੀ ਮੀਟਿੰਗ ਅਟੈਂਡ ਕਰਨੀ ਹੈ, ਫਲਾਣੇ ਬੰਦੇ ਨੂੰ ਮਿਲਣਾ, ਸਤਿਗੁਰਾਂ ਦੇ ਦਰਸ਼ਨ ਕਰਨੇ ਹਨ। ਇਸ ਤਰ੍ਹਾਂ ਪੂਰੇ ਮੇਲੇ ਵਿੱਚ ਮਿਲਣ-ਗਿਲਣ ਵਾਲਿਆਂ ਵਿੱਚ ਹੀ ਮਸਰੂਫ਼ ਰਹੇ। ਅਖੀਰਲੇ ਦਿਨ ਭਤੀਜੀ ਦਾ ਅਨੰਦ ਵੀ ਹੋਣਾ ਸੀ। ਇਸ ਕਰਕੇ ਰਿਸ਼ਤੇਦਾਰ ਨਾਲ ਵੀ ਰੁੱਝੇ ਰਹੇ। ਅਖੀਰ ਤਕ ਮਸਾਂ ਤਿੰਨ - ਚਾਰ ਵਾਰ ਹੀ ਸਟਾਲ ਤੇ ਬੈਠੇ।

ਇਸ ਤਰ੍ਹਾਂ ਹੋਰ ਬਹੁਤ ਸਾਰੇ ਵਿਦਵਾਨਾਂ, ਲਿਖਾਰੀਆਂ, ਕਵੀਸ਼ਰਾਂ, ਕੀਰਤਨ ਕਰਨ ਵਾਲਿਆਂ ਨਾਲ ਮੁਲਾਕਾਤਾਂ ਹੋ ਜਾਂਦੀਆਂ ਹਨ। ਜਗਦੀਸ਼ ਵਰਿਆਮ ਬਾਰੇ ਪੁੱਛਣ ਆਏ ਕਈ ਉੱਚ-ਕੋਟੀ ਦੇ ਲੀਡਰਾਂ ਨਾਲ ਵੀ ਗੱਲਬਾਤ ਹੋ ਜਾਂਦੀ ਹੈ।

ਨਾਲੇ ਪੁੰਨ ਤੇ ਨਾਲੇ ਫਲੀਆਂ। ਨਾਲੇ ਤਾਂ ਮੇਲਾ ਵੇਖੀਦਾ ਹੈ ਅਤੇ ਨਾਲੇ ਚੰਦੇ ਭਰੀਦੇ ਹਨ ਤੇ ਨਾਲੇ ਰਾਤ ਨੂੰ ਕਥਾ ਕੀਰਤਨ ਸੁਣ ਕੇ ਅਤੇ ਸਵੇਰੇ-ਸਵੇਰੇ ਆਸਾ ਦੀ ਵਾਰ ਵਿੱਚ ਜਾਕੇ ਸਤਿਗੁਰਾਂ ਦੇ ਦਰਸ਼ਨ ਤੇ ਨਾਲੇ ਵਾਰ ਸੁਣਕੇ ਮਨ ਪ੍ਰਸੰਨ ਹੋ ਜਾਂਦਾ ਹੈ। ਇਸੇ ਬਹਾਨੇ ਭੈਣੀ ਸਾਹਿਬ ਦੀ ਧਰਤੀ ਦੇਖ ਆਈਦੀ ਹੈ। ਤੇ ਖੁਸ਼ੀ ਖੁਸ਼ੀ ਘਰ ਨੂੰ ਵਾਪਸ ਪਰਤ ਆਈਦਾ ਹੈ।

ਧੰਨ ਹੈ ਉਹ ਧਰਤੀ ਜਿਥੇ, ਮੇਲੇ ਲਗਦੇ ਹਨ ਅਤੇ ਧੰਨ ਹਨ ਉਹ ਲੋਕ ਜਿਹੜੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਕੇ ਧੰਨ ਹੋ ਜਾਂਦੇ ਹਨ!!

*—ਬਲਦੇਵ ਮਾਧੋਪੁਰੀ*

## ਹਰਭਜਨ ਹਲਵਾਰਵੀ ਦਾ ਸਦੀਵੀ ਵਿਛੋੜਾ

ਹਰਭਜਨ ਹਲਵਾਰਵੀ ਅਣਕਿਆਸੇ ਸਮੇਂ ਤੇ ਇਸ ਸੰਸਾਰ ਤੋਂ ਵਿਦਾ ਹੋ ਗਏ ਹਨ। ਹਲਵਾਰਵੀ ਦਾ ਬਹੁਤ ਵਿਸ਼ਾਲ ਮਿਤਰ ਮੰਡਲ ਸੀ। ਕਿਸੇ ਸਮੇਂ ਨਕਸਲੀ ਲਹਿਰ ਵਿੱਚ ਉਹਨਾਂ ਦਾ ਬਹੁਤ ਉੱਘਾ ਨਾਂਅ ਸੀ। ਬਾਦ ਵਿੱਚ ਉਹ ਸਾਹਿਤਕਾਰੀ ਤੇ ਪਤਰਕਾਰੀ ਵਿੱਚ ਉਚੇ ਮੁਕਾਮਾਂ ਤੇ ਪੁਜੇ। ਪਤਰਕਾਰੀ ਵਿੱਚ ਉਹ ਪੰਜਾਬੀ ਟ੍ਰਿਬਿਊਨ, ਅੱਜ ਦੀ ਆਵਾਜ਼, ਦੇਸ਼ ਸੇਵਕ ਜਿਹੀਆਂ ਰੋਜ਼ਾਨਾ ਅਖਬਾਰਾਂ ਦੇ ਮੁਖ ਸੰਪਾਦਕ ਰਹੇ। ਕਵਿਤਾ ਦੇ ਖੇਤਰ ਵਿੱਚ ਉਹਨਾਂ ਭਾਰਤੀ ਸਾਹਿਤ ਅਕੈਡਮੀ ਦਾ ਉੱਚ ਪੁਰਸਕਾਰ ਵੀ ਪ੍ਰਾਪਤ ਕੀਤਾ ਅਤੇ ਪੰਜਾਬ ਤੇ ਪੰਜਾਬੋ ਬਾਹਰ ਵੀ ਲਗਾਤਾਰ ਸਨਮਾਨ ਪ੍ਰਾਪਤ ਕੀਤੇ। ਉਹਨਾਂ ਕਈ ਦੇਸ਼ਾਂ ਦਾ ਰਟਨ ਵੀ ਕੀਤਾ ਅਤੇ ਇਹਨਾਂ ਬਾਰੇ ਲੜੀਵਾਰ ਲੇਖ ਅਤੇ ਪੁਸਤਕਾਂ ਛਪਵਾਈਆਂ। ਹਲਵਾਰਵੀ ਸਾਹਿਤ ਸਮਾਗਮਾਂ ਵਿੱਚ ਵੀ ਅਗੇ ਅਗੇ ਰਹੇ ਅਤੇ ਦੋਸਤੀ ਦਾ ਘੇਰਾ ਉਹਨਾਂ ਦਾ ਧਰਮਾਂ ਪਾਰਟੀਆਂ ਦੇ ਘੇਰੇ ਤੋਂ ਪਾਰ ਜਾਂਦਾ ਸੀ। ਹਰਦਿਲ ਅਜ਼ੀਜ਼ ਅਤੇ ਆਪਣੇ ਆਦਰਸ਼ਾਂ ਨੂੰ ਪਰਣਾਏ ਅਤੇ ਇਹਨਾਂ ਵਾਸਤੇ ਜਾਣ ਮਾਰਣ ਵਾਲੇ ਹਲਵਾਰਵੀ ਯਰਕਾਣ ਵਰਗੀ ਬੀਮਾਰੀ ਚ ਗਰਸੇ ਗਏ ਅਤੇ ਬੀਮਾਰੀ ਦੀਆਂ ਕਈ ਉਲਝਣਾਂ ਪਈਆਂ ਜੋ ਹਲ ਨਾ ਹੋ ਸਕੀਆਂ।

ਸਾਨੂੰ ਹਲਵਾਰਵੀ ਦੇ ਵਿਛੋੜੇ ਦਾ ਦੁਖ ਬਹੁਤ ਸ਼ਿਦਤ ਨਾਲ ਮਹਿਸੂਸ ਹੋ ਰਿਹਾ ਹੈ। ਮਿਤਰ ਲੋਕਾਂ ਦੇ ਗਮ ਵਿੱਚ ਅਸੀਂ ਸ਼ਰੀਕ ਹਾਂ।

*—ਜਗਦੀਸ਼ ਸਿੰਘ*

## ਰਤਨ ਜੀ ਨੂੰ ਸਦਮਾ

ਸ. ਨ੍ਰਿਪਇੰਦਰ ਸਿੰਘ ਰਤਨ ਦੇ ਘਰੋਂ ਬੀਬੀ ਮੰਜੂ ਰਤਨ ਵੀ ਆਪਣੀ ਆਯੂ ਸੰਪੂਰਨ ਕਰ ਗਏ ਹਨ।

ਅਸੀਂ ਰਤਨ ਜੀ ਦੇ ਇਸ ਦੁੱਖ ਨੂੰ ਮਹਿਸੂਸ ਕਰਦੇ ਹੋਏ ਉਹਨਾਂ ਦੇ ਗਮ ਵਿੱਚ ਸ਼ਰੀਕ ਹਾਂ ਅਤੇ ਵਿਛੜੀ ਜੀਵ ਆਤਮਾ ਲਈ ਅਰਦਾਸ ਕਰਦੇ ਹਾਂ। ਪਰਮਾਤਮਾ ਰਤਨ ਜੀ ਨੂੰ ਇਹ ਦੁਖ ਬਰਦਾਸ਼ਤ ਕਰਨ ਦਾ ਬਲ ਬਖਸ਼ੇ।

## ਮੇਲਾ ਗ਼ਦਰੀ ਬਾਬਿਆਂ ਦਾ

ਜਲੰਧਰ ਵਿੱਚ ਦੇਸ਼ ਭਗਤ ਯਾਦਗਾਰ ਕਮੇਟੀ ਦੇ ਪਰਬੰਧ ਵਿੱਚ ਮੇਲਾ ਗ਼ਦਰੀ ਬਾਬਿਆਂ ਦਾ ਪਿਛਲੇ ੧੨ ਸਾਲਾਂ ਤੋਂ ਲਾਇਆ ਜਾ ਰਿਹਾ ਹੈ। ਇਸ ਵੇਲੇ ਪੰਜਾਬ ਵਿੱਚ ਅਤੇ ਬਾਹਰ ਵੀ ਪੰਜਾਬੀ ਵਸੋਂ ਵਾਲੇ ਇਲਾਕਿਆਂ ਵਿੱਚ ਸਭਿਆਚਾਰ ਦੇ ਨਾਂਅ ਥੱਲੇ ਮੇਲੇ ਰਚਾਏ ਜਾ ਰਹੇ ਹਨ। ਇਹ ਸਾਰੇ ਕੇਵਲ ਮਨੋਰੰਜਨ ਵਾਸਤੇ ਹਨ। ਬਾਰਾਂ ਸਾਲ ਪਹਿਲਾਂ ਗ਼ਦਰੀ ਬਾਬਿਆਂ ਦੇ ਨਾਂਅ ਤੇ ਵੀ ਮੇਲਾ ਸ਼ੁਰੂ ਕਰਨ ਦਾ ਨੌਜਵਾਨ ਦੇ ਮਨ ਵਿੱਚ ਵਿਚਾਰ ਆਇਆ। ਦੇਸ਼ ਭਗਤ ਯਾਦਗਾਰ ਕਮੇਟੀ ਨੇ ਇਕ ਸਭਿਆਚਾਰਕ ਵਿੰਗ ਕਾਇਮ ਕੀਤਾ ਹੈ ਜਿਸ ਦੇ ਸਕੱਤਰ ਅਤੇ ਕਰਤਾ ਧਰਤਾ ਉਤਸ਼ਾਹੀ ਅਤੇ ਉਦਮੀ ਨੌਜਵਾਨ ਗੁਰਮੀਤ ਸਿੰਘ ਹਨ। ਇਹਨਾਂ ਦਾ ਇਕ ਬਹੁਤ ਤਗੜਾ ਨੌਜਵਾਨ ਗਰੁਪ ਹੈ। ਸ਼ੁਰੂ ਵਿਚ ਹੀ ਇਸ ਮੇਲੇ ਵਿਚ ਇਕ ਵੱਖਰੀ ਨੁਹਾਰ ਕਾਇਮ ਕਰ ਲਈ ਸੀ। ਬਾਦ ਵਿੱਚ ਇਹ ਮੇਲਾ ਬਹੁਤ ਫੈਲ ਗਿਆ ਹੈ। ਗ਼ਦਰੀ ਬਾਬਿਆਂ ਦੀ ਸੋਚ ਤੇ ਪਹਿਰਾ ਦੇਣ ਵਾਲੇ ਲੋਕ ਬਹੁਤੇ ਖੱਬੇ ਪੱਖੀ ਕਮਿਊਨਿਸਟ ਵਿਚਾਰਧਾਰਾ ਨੂੰ ਪਰਣਾਏ ਗਏ। ਖਬੀਆਂ ਤਾਕਤਾਂ ਕਈ ਦਲਾਂ ਵਿੱਚ ਵੰਡੀਆਂ ਗਈਆਂ ਹਨ ਅਤੇ ਇਹ ਸਿਲਸਿਲਾ ਸਿਆਸੀ ਤੌਰ ਤੇ ਅਜੇ ਵੀ ਜਾਰੀ ਹੈ, ਪਰ ਗ਼ਦਰੀ ਬਾਬਿਆਂ ਦਾ ਮੇਲਾ ਅਤੇ ਦੇਸ਼ ਭਗਤ ਕਮੇਟੀ ਦਾ ਇਕ ਅਜਿਹਾ ਮੰਚ ਹੈ ਜਿਥੇ ਇਹ ਸਭ ਧਿਰਾਂ ਇਕੱਠੀਆਂ ਹੁੰਦੀਆਂ ਹਨ। ਇਕ ਅਕੀਦਤ ਨਾਲ ਸ਼ਰਧਾ ਨਾਲ। ਅੰਗਰੇਜ਼ੀ ਸਾਮਰਾਜ ਦੇ ਵਿਰੋਧ ਵਿੱਚ ਖੜੀਆਂ ਹੋਈਆਂ ਧਿਰਾਂ, ਚਾਹੇ ਉਹ ਨਾਮਧਾਰੀ ਹੋਣ, ਅਕਾਲੀ ਹੋਣ, ਬਬਰ ਅਕਾਲੀ, ਕਾਂਗਰਸੀ ਹੋਣ ਜਾਂ ਕਿਸੇ ਪਾਰਟੀ ਨਾਲ ਸਬੰਧਤ ਉਹਨਾਂ ਸਾਰਿਆਂ ਦਾ ਸਹਿਯੋਗ ਲਿਆ ਜਾਂਦਾ ਹੈ ਅਤੇ ਉਹਨਾਂ ਦਾ ਜ਼ਿਕਰ ਵੀ ਸਨਮਾਨ ਪੂਰਬਕ ਕੀਤਾ ਜਾਂਦਾ ਹੈ।

ਹੁਣ ਇਹ ਮੇਲਾ ਕਈ ਦਿਨਾਂ ਵਿਚ ਵਿਸਥਾਰ ਕਰ ਗਿਆ ਹੈ। ਕੁਇਜ਼ ਪ੍ਰੋਗ੍ਰਾਮ, ਭਾਸ਼ਣ ਮੁਕਾਬਲੇ, ਪੇਂਟਿੰਗ ਮੁਕਾਬਲੇ, ਸੰਗੀਤ ਮੁਕਾਬਲੇ ਇਹਨਾਂ ਵਿੱਚ ਛੋਟੇ ਵੱਡੇ ਉਮਰਾਂ ਦੇ ਵਰਗ ਵਾਲੇ ਵਿਦਿਆਰਥੀ ਭਾਰੀ ਗਿਣਤੀ ਵਿੱਚ ਭਾਗ ਲੈਂਦੇ ਹਨ ਅਤੇ ਇਹ ਵਿਦਿਆਰਥੀਆਂ ਵਿਚੋਂ ਕਈ ਬਹੁਤ ਪ੍ਰਤਿਭਾਸ਼ੀਲ ਹੁੰਦੇ ਹਨ। ਕਵੀ ਦਰਬਾਰ ਵੀ ਹੁੰਦਾ ਹੈ ਅਤੇ ਲੇਖਕ, ਸਾਹਿਤਕਾਰ ਲੋਕਾਂ ਦਾ ਇਕੱਠ ਹੁੰਦਾ ਹੈ। ਇਕ ਨਵੰਬਰ ਮੇਲੇ ਦੀ ਪੱਕੀ ਤਾਰੀਖ ਹੈ ਇਸ ਦਿਨ ਝੰਡੇ ਦੀ ਰਸਮ ਦੇਸ਼ ਭਗਤ ਯਾਦਗਾਰ ਕਮੇਟੀ ਦੇ ਨੇਤਾਵਾਂ ਦੇ ਭਾਸ਼ਨ ਹੁੰਦੇ ਹਨ ਅਤੇ ਸਾਰਾ ਦਿਨ, ਤੇ ਰਾਤ ਗੀਤ ਸੰਗੀਤ, ਸਨਮਾਨ ਸਮਾਰੋਹ, ਨਾਟਕ, ਮਾਰਚ ਅਤੇ ਲੰਗਰ ਦਾ ਪ੍ਰੋਗਰਾਮ ਚਲਦਾ ਰਹਿੰਦਾ ਹੈ। ਪੁਸਤਕਾਂ ਦੀ ਨਮਾਇਸ਼ ਵੱਡੀ ਤੋਂ ਵੱਡੀ ਹੁੰਦੀ ਜਾ ਰਹੀ ਹੈ ਅਤੇ ਪੁਸਤਕਾਂ ਵਿਕਦੀਆਂ ਵੀ ਹਨ। ਵਿਦੇਸ਼ ਤੋਂ ਵੀ ਲੋਕ ਭਾਰੀ ਦਿਲਚਸਪੀ ਨਾਲ ਆਉਂਦੇ ਹਨ। ਇਸ ਮੇਲੇ ਨੇ ਪੰਜਾਬ ਦੇ ਮੇਲਿਆਂ ਵਿੱਚ ਇਕ ਵਿਲੱਖਣ ਥਾਂ ਬਣਾ ਲਿਆ ਹੈ। ਇਕ ਨਵੰਬਰ ਨੂੰ ਮੇਲੇ ਦੇ ਸੰਗੀਤ ਪ੍ਰੋਗਰਾਮ ਦੀ ਉਦਘਾਟਨੀ ਆਈਟਮ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਭੇਜੇ ਨਾਮਧਾਰੀ ਕਲਾਕਾਰਾਂ ਦੁਆਰਾ ਕਰਨਾ ਇਕ ਰਵਾਇਤ ਹੀ ਬਣ ਗਈ ਹੈ।

*—ਜਗਦੀਸ਼ ਸਿੰਘ*

# ਗੁਰੂ ਕਾ ਲੰਗਰ



ਪੂਜਯ ਮਾਤਾ ਚੰਦ ਕੌਰ ਜੀ

ਲੰਗਰ ਤਿਆਰ ਅਤੇ ਵਰਤਾਉਣ ਦੀ ਸੇਵਾ
ਇਸ ਵਾਰ ਦਿੱਲੀ ਦੀ ਸੰਗਤ ਨੇ
ਕਰਕੇ ਜੱਸ ਖੱਟਿਆ। ਤਸਵੀਰ ਵਿਚ
ਨਾਮਧਾਰੀ ਸੰਗਤ ਦਿੱਲੀ ਦੇ ਪ੍ਰਧਾਨ ਸੰਤ
ਸਾਧਾ ਸਿੰਘ ਜੀ ਅਪਣੇ ਸਹਿਯੋਗੀਆਂ ਨਾਲ





ਲੰਗਰ ਵਿਚ ਦਾਲੇ ਦੀ ਸੇਵਾ ਕਰ ਰਿਹਾ ਸਿੰਘ



ਸ੍ਰੀ ਭੈਣੀ ਸਾਹਿਬ ਵਿਚ ਨਵੇਂ ਬਣੇ ਲੰਗਰ ਹਾਲ ਵਿਚ
ਲੰਗਰ ਛੱਕ ਰਹੀ ਸੰਗਤ



ਕਾਕਾ ਪਰਮੀਤ ਸਿੰਘ ਸਪੁੱਤਰ ਸ. ਕੁਲਦੀਪ ਸਿੰਘ ਨਵੀਂ ਦਿੱਲੀ ਦਾ ਸ਼ੁਭ ਅਨੰਦ ਕਾਰਜ ਬੀਬੀ ਰਮਨੀਕ ਕੌਰ ਸਪੁੱਤਰੀ ਸ. ਨਰੈਣ ਸਿੰਘ, (ਬੈਂਕ ਆਫ ਬੜੌਦਾ) ਨਾਲ 17 ਅਕਤੂਬਰ, 2003 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ।



ਕਾਕਾ ਦਵਿੰਦਰ ਸਿੰਘ (ਲਾਡੀ) ਸਪੁੱਤਰ ਸ. ਕੁਲਵੰਤ ਸਿੰਘ ਪ੍ਰੀਤ ਨਗਰ ਸੋਢਲ ਰੋਡ ਜਲੰਧਰ ਦਾ ਸ਼ੁਭ ਅਨੰਦ ਕਾਰਜ ਬੀਬੀ ਰਜਵੰਤ ਕੌਰ ਸਪੁੱਤਰੀ ਸ. ਦਵਿੰਦਰ ਸਿੰਘ, ਲੁਧਿਆਣਾ ਨਾਲ 17 ਅਕਤੂਬਰ, 2003 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ।



ੴ ਅਕਤੂਬਰ ੨੦੦੩ ਮੇਲੇ ਦੇ ਅੰਤਮ ਦਿਨ
ਸਾਮੂਹਕ ਅਨੰਦ ਕਾਰਜਾਂ ਦਾ ਦ੍ਰਿਸ਼



ਜਤਿੰਦਰਪਾਲ ਸਿੰਘ ਪੁੱਤਰ ਸੰਤ ਕਿਰਪਾਲ ਸਿੰਘ (ਪੋਤਰਾ ਸੰਤ ਸਾਧਾ ਸਿੰਘ ਮੁਹਾਰਾਂਵਾਲੇ) ਨਾਮਧਾਰੀ ਕਲੋਨੀ, ਦਿੱਲੀ ਦਾ ਅਨੰਦ ਕਾਰਜ ਬੀਬੀ ਰੁਪਿੰਦਰ ਕੌਰ ਪੁੱਤਰੀ ਸੰਤ ਮਨਜੀਤ ਸਿੰਘ, ਰਜੌਰੀ ਗਾਰਡਨ ਦਿੱਲੀ ਨਾਲ
17 ਅਗਸਤ, 2003 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ।



ਖੁਸ਼ਵੰਤ ਸਿੰਘ ਪੁੱਤਰ ਸੰਤ ਕਿਰਪਾਲ ਸਿੰਘ (ਪੋਤਰਾ ਸੰਤ ਸਾਧਾ ਸਿੰਘ ਮੁਹਾਰਾਂਵਾਲੇ) ਨਾਮਧਾਰੀ ਕਲੋਨੀ, ਦਿੱਲੀ ਦਾ ਅਨੰਦ ਕਾਰਜ ਹਰਪ੍ਰੀਤ ਕੌਰ ਪੁੱਤਰੀ ਸੰਤ ਲਖਵਿੰਦਰ ਸਿੰਘ ਭੱਟੀ (ਪੋਤਰੀ ਸੰਤ ਦਲੀਪ ਸਿੰਘ ਪੰਨਵ) ਨਾਮਧਾਰੀ ਕਲੋਨੀ ਦਿੱਲੀ ਨਾਲ 24 ਅਗਸਤ, 2003 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ।



ਉਰਦੂ ਦੇ ਪੰਜਾਬੀ ਸ਼ਾਇਰ ਸਰਦਾਰ ਪੰਛੀ ਸਤਿਗੁਰੂ ਜੀ ਤੋਂ
ਆਸ਼ੀਰਵਾਦ ਪ੍ਰਾਪਤ ਕਰਦੇ ਹੋਏ



ਪਰਸਿੱਧ ਪੰਜਾਬੀ ਸ਼ਾਇਰ ਸ. ਚੰਨਣ ਸਿੰਘ ਚਮਨ ਹਰਗੋਬਿੰਦਪੁਰੀ
ਸਤਿਗੁਰੂ ਜੀ ਤੋਂ ਸਨਮਾਨ ਪ੍ਰਾਪਤ ਕਰਦੇ ਹੋਏ



ਭਾਰਤੀ ਹਾਕੀ ਟੀਮ ਦਾ ਖਿਡਾਰੀ ਦੀਦਾਰ ਸਿੰਘ
ਸਤਿਗੁਰੂ ਜੀ ਤੋਂ ਆਸ਼ੀਰਵਾਦ ਪ੍ਰਾਪਤ ਕਰਦਾ ਹੋਇਆ



ਮੇਲੇ ਦੇ ਇਕ ਵਿਸ਼ੇਸ਼ ਸਮਾਗਮ 15 ਅਕਤੂਬਰ , 2003 ਸਮੇਂ
ਵਿਦਵਾਨਾਂ ਦੀ ਇਕ ਗਰੁੱਪ ਫੋਟੋ
ਦਲੀਪ ਸਿੰਘ, ਸੁਖਵਿੰਦਰ ਅਮ੍ਰਿਤ, ਸੁਰਿੰਦਰ ਕੌਰ ਖਰਲ,
ਅਜੀਤ ਸਿੰਘ ਲਾਇਲ, ਡਾ. ਸਵਰਨਜੀਤ ਕੌਰ ਗਰੇਵਾਲ,
ਕੁਲਵੰਤ ਜਗਰਾਓਂ, ਇੰਦਰਜੀਤ ਹਸਨਪੁਰੀ, ਜਤਿੰਦਰਪਾਲ ਸਿੰਘ ਜੌਲੀ
ਹ. ਸ. ਹੰਸਪਾਲ, ਠਾਕਰ ਉਦੈ ਸਿੰਘ ਜੀ, (ਪਿੱਛੇ ਤ੍ਰਲੋਚਨ ਲੋਚੀ ਕਵੀ)
ਸੁਰਜੀਤ ਪਾਤਰ, ਹਰਬੀਰ ਸਿੰਘ ਭੰਵਰ, ਪ੍ਰੋ. ਗੁਰਚਰਨ ਕੌਰ ਕੋਚਰ,
ਡਾ. ਸਵਰਨਜੀਤ ਕੌਰ ਸਿੱਧੂ, ਆਦਿ।




ਮਾਸਕ ਵਰਿਆਮ ਦਾ ਸਟਾਲ




ਰਤਵਾੜਾ ਸਾਹਿਬ ਵਿਖੇ ਸੰਤ ਵਰਿਆਮ ਸਿੰਘ ਜੀ ਦੀ ਯਾਦ ਵਿਚ ਹੋਏ ਗੁਰਮਤਿ ਰੂਹਾਨੀ ਸਮਾਗਮ ਸਮੇਂ ਨਾਮਧਾਰੀ ਰਾਗੀ ਸਿੰਘਾਂ ਦਾ ਜਥਾ ਕੀਰਤਨ ਕਰਦਾ ਹੋਇਆ।



ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ ਦੇ ਵਿਦਿਆਰਥੀਆਂ ਦਾ ਦੀਵਾਨ

## ਵਿੱਛੜੀਆਂ ਰੂਹਾਂ



ਬੀਬੀ ਪ੍ਰੀਤਮ ਕੌਰ ਸੁਪਤਨੀ ਜਥੇਦਾਰ ਸੇਵਾ ਸਿੰਘ ਦਿੱਲੀ



ਸ੍ਰੀਮਤੀ ਬਲਬੀਰ ਕੌਰ ਸੁਪਤਨੀ ਸ. ਤਰਲੋਕ ਸਿੰਘ ਬੁਰਜੀ, ਮੁੰਬਈ



ਸ. ਗੁਰਮੇਲ ਸਿੰਘ ਚੀਮਾ, ਸਾਬਕਾ ਮੰਤਰੀ

# ਪੰਜ ਦਿਨ ਪਹਾੜ ਦੇ

*—ਰਾਜਿੰਦਰ ਸਿੰਘ ਗੁਰੂਸਰ*

ਸਵ. ਰਾਜਿੰਦਰ ਸਿੰਘ ਗੁਰੂਸਰ ਦੀ ਲੇਖਣੀ ਤੋਂ ਵਰਿਆਮ ਦੇ ਪਾਠਕ ਪ੍ਰੀਚਿਤ ਹਨ। ਸਤਿਗੁਰੂ ਜੀ ਦੇ ਸਹਿਪਾਠੀ ਨਿਕਟਵਰਤੀ ਅਤੇ ਦੁਨਿਆਵੀ ਰਿਸ਼ਤੇ ਵਲੋਂ ਮਾਮੇ ਦੇ ਪੁਤ ਭਰਾ ਹੋਣ ਕਰਕੇ ਉਹ ਸ੍ਰੀ ਜੀ ਨਾਲ ਵਿਨੋਦੀ ਗਲਾਂ ਬਾਤਾਂ ਵੀ ਕਰ ਲੈਂਦੇ ਸਨ ਅਤੇ ਉਹਨਾਂ ਦੀ ਪੇਸ਼ਕਾਰੀ ਵੀ ਸੋਹਣੀ ਖੁਲ ਨਾਲ ਕਰਦੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਦੇ ਜਨਮ ਅਵਸਰ ਤੇ ਇਹ ਯਾਤਰਾ ਲੇਖ ਅਸੀਂ ਦੁਬਾਰਾ ਛਾਪ ਰਹੇ ਹਾਂ। ਇਸ ਲੇਖ ਵਿੱਚ ਸਤਿਗੁਰੂ ਜੀ ਦੀ ਸ਼ਖਸੀਅਤ ਅਤੇ ਸੁਭਾਅ ਦੇ ਝਲਕਾਰੇ ਵੀ ਹਨ। ਨਾਮਧਾਰੀ ਸੰਗਤ ਮਰਿਯਾਦਾ, ਰਹੁ ਰੀਤ ਵੀ ਪ੍ਰਾਪਤ ਹੁੰਦੀ ਹੈ। ਇਹ ਲੇਖ ਆਪਣੇ ਵਿਛੜੇ ਮਿਤਰ ਪੰਡਿਤ ਰਾਜਿੰਦਰ ਸਿੰਘ ਪ੍ਰਤੀ ਸ਼ਰਧਾਂਜਲੀ ਵੀ ਹੈ।

ਪੰਡਿਤ ਗੋਪਾਲ ਸਿੰਘ ਜੀ ਕਿਹਾ ਤੂੰ ਕਲ ਜੋ ਜਾਣਾ ਹੈ। ਅਜ ਮੇਰੇ ਨਾਲ ਹੀ ਚਲ। ਰਾਤ ਨੂੰ ਰੋਪੜ ਰਹਾਂਗੇ ਤੇ ਕਲ ਨੂੰ ਗੁਰੂ ਜੀ ਨਾਲ ਮੰਡੀ ਚਲਾ ਜਾਵੀਂ।

ਮੈਂ ਕਿਹਾ ਸਤਿਗੁਰੂ ਜੀ ਕੋਲ ਅਰਜ਼ ਕਰ ਲਈਏ। ਫੇਰ ਠੀਕ ਹੈ ਚੰਗਾ.......

ਸਚੇ ਪਾਤਸ਼ਾਹ ਜੀ! ਪੰਡਿਤ ਜੀ ਰੋਪੜ ਜਾ ਰਹੇ ਨੇ ਅਖੰਡ ਪਾਠ ਦੇ ਭੋਗ ਤੇ! ਜੇ ਹੁਕਮ ਹੋਵੇ ਤਾਂ.........

ਸਤਿਗੁਰੂ ਜੀ ਕਿਹਾ : ਠੀਕ ਹੈ। ਤੂੰ ਅਜ ਹੀ ਚਲਾ ਜਾਹ। ਕਲ ਨੂੰ ਅਸੀਂ ਤੈਨੂੰ ਨਾਲ ਲੈ ਚਲਾਂਗੇ।

ਮੈਂ ਕਿਹਾ : ਸਚੇ ਪਾਤਸ਼ਾਹ ਜੀ! ਮੇਰੀ ਸੀਟ ਨਾ ਰੁਕਾ ਦੇਣੀ ?

ਗੁਰੂ ਜੀ ਕਿਹਾ : ਮੈਨੂੰ ਵੀ ਏਹ ਕਹਿਣ ਦੀ ਲੋੜ ਹੈ ?

ਮੈਂ ਕਿਹਾ : ਸਚੇ ਪਾਤਸ਼ਾਹ! ਏਹੋ ਤਾਂ ਜੀਵ ਤੇ ਬ੍ਰਹਮ ਵਿੱਚ ਫਰਕ ਹੈ।

ਕੌਣ ਕਹਿੰਦਾ ਹੈ ?

ਗਮੀਆਂ ਤੇ ਖੁਸ਼ੀਆਂ ਦੇ ਭੋਗ ਪਾਕੇ, ਸਾਢੇ ਦਸ ਵਜੇ ਗੁਰੂ ਜੀ ਦਾ ਕਾਫ਼ਲਾ, ਰੋਪੜ ਤੋਂ ਮੰਡੀ ਨੂੰ ਰਵਾਨਾ ਹੋ ਗਿਆ। ਪਹਾੜਾਂ ਦੇ ਏਸ ਸਿਲਸਿਲੇ ਵਲ, ਅਜ ਮੈਂ ਚਾਲੀ ਸਾਲਾਂ ਪਿਛੋਂ ਜਾ ਰਿਹਾ ਸਾਂ। ਸਭ ਕੁਝ ਬਦਲ ਗਿਆ ਸੀ। ਬਹੁਤ ਹੀ ਉੱਚੀਆਂ ਚਿਮਨੀਆਂ ਵਾਲਾ, ਰੋਪੜ ਦਾ ਇਕ ਹਜ਼ਾਰ ਮੇਗਾਵਾਟ ਦਾ ਥਰਮਲ ਪਲਾਂਟ। ਫੇਰ ਗੋਬਿੰਦ ਸਾਗਰ ਝੀਲ। ਅਸਲ ਵਿੱਚ ਏਸ ਸ੍ਰਿਸ਼ਟੀ ਦਾ ਕਰਤਾ ਧਰਤਾ ਪਾਣੀ ਹੀ ਹੈ। ਏਸ ਤੋਂ ਖੂਬਸੂਰਤ ਚੀਜ ਹੋਰ ਕੋਈ ਨਹੀਂ, ਏਸ ਵਾਸਤੇ ਤਾਂ ਸਤਿਗੁਰੂ ਨਾਨਕ ਦੇਵ ਜੀ ਨੇ ਲਿਖਿਆ ਹੈ :-

ਪਹਿਲਾ ਪਾਣੀ ਜੀਉ ਹੈ।
ਜਿਤੁ ਹਰਿਆ ਸਭੁ ਕੋਇ।

ਵਧੀਆ ਚੌੜੀਆਂ ਸੜਕਾਂ। ਇਕ ਪਾਸੇ ਪਹਾੜ ਅਤੇ ਦੂਸਰੇ ਪਾਸੇ ਦਰਿਆ ਸਤਿਲੁਜ। ਮੋੜ ਤੇ ਮੋੜ। ਹਰ ਮੋੜ ਪੂਰੀ ਤਰ੍ਹਾਂ ਸੇਫ। ਛੋਟੇ ਤੋਂ ਛੋਟੇ ਖਤਰੇ ਵਾਲੇ ਥਾਂ ਉਤੇ ਸਫੈਦ ਨਿਸ਼ਾਨ। ਖੱਡ ਵਾਲੇ ਪਾਸੇ, ਮੋਟੇ ਪਥਰਾਂ ਦੀ ਚੌੜੀ ਕੰਧ। ਪੰਜਾਬ ਦੀਆਂ ਲੋਕਲ ਸੜਕਾਂ ਦੇ ਬਿਲਕੁਲ ਉਲਟ, ਸਾਫ ਤੇ ਸੁਥਰਾ। ਛੋਟੇ ਛੋਟੇ ਪਿੰਡਾਂ ਦੀ ਗਹਿਮਾ ਗਹਿਮੀ। ਚਮਕਦੇ ਮਕਾਨ, ਜਿਵੇਂ ਅੱਡ-ਅੱਡ ਥਾਵਾਂ ਉੱਤੇ, ਖਿਲਰੇ ਬਰਫ ਦੇ ਟੁਕੜੇ। ਹਨੇਰੀ ਰਾਤ ਵਿੱਚ ਚਮਕਦੇ ਤਾਰਿਆਂ ਵਾਂਗ ਹੇਠਾਂ ਤੋਂ ਧੁਰ ਉਤਾਂਹ ਤਕ ਥਾਂ ਪਰ ਥਾਂ ਚਮਕਦੇ ਬਿਜਲੀ ਦੇ ਲਾਟੂ। ੬-੭ ਕਾਰਾਂ ਨਾਲ ਜਾ ਰਿਹਾ ਸਤਿਗੁਰੂ ਜੀ ਦਾ ਕਾਫ਼ਲਾ। ਅਜੀਬੋ ਗਰੀਬ ਸੁਫ਼ਨਿਆਂ ਵਾਂਗ ਮੋੜ ਤੇ ਮੋੜ ਕਟਦਾ ਜਾ ਰਿਹਾ ਸੀ।

ਏਹ ਠੀਕ ਹੈ, ਪਹਾੜੀ ਮਾਫੀਏ ਨੇ ਇਕ ਵਾਰ ਸਾਰੇ ਪਹਾੜ ਗੰਦੇ ਕਰ ਦਿਤੇ ਸਨ। ਪਰ ਹੁਣ ਥਾਂ ਥਾਂ ਤੇ ਚੀਲ, ਸਫੇਦਾ ਪਪੂਲਰ ਤੇ ਦਿਆਰ ਦੇ ਰੁਖਾਂ ਨਾਲ ਪਹਾੜ ਹਰੇ ਭਰੇ ਦਿਸਦੇ ਹਨ।

ਹਰਿਆਣਾ ਹਿਮਾਚਲ ਕੇ ਪੰਜਾਬ ਵਿਚੋਂ, ਹਿਮਾਚਲ ਪਹਿਲੇ ਨੰਬਰ ਤੇ ਦਿਸਦਾ ਹੈ ਅਤੇ ਪੰਜਾਬ ਤੀਸਰੇ ਨੰਬਰ ਤੇ। ਬੇਕਾਰ ਸੜਕਾਂ, ਟੁਟ ਰਹੇ ਪੁਲ, ਉਖੜ ਰਹੇ ਨਹਿਰਾਂ ਤੇ ਖਾਲੇ। ਹੇਰਾ ਫੇਰੀ ਤੇ ਕਤਲੋਗਾਰਤ ਵਿੱਚ ਸਭ ਤੋਂ ਅਗੇ ਹੈ ਸਾਡਾ ਪੰਜਾਬ। ਕਹਿਣ ਵਾਲੇ ਕਹਿੰਦੇ ਹੀ ਰਹਿੰਦੇ ਨੇ, ਹਿਮਾਚਲ ਇਕ ਪਛੜਿਆ ਪ੍ਰਦੇਸ਼ ਹੈ, ਪਰ ਦੇਖਣ ਵਿਚ ਇੰਝ ਨਹੀਂ। ਖਾਸ ਤੌਰ ਉਤੇ, ਸਰਕਾਰੀ ਕੰਮਕਾਜ। ਪੰਜਾਬ ਵਿੱਚ ਕੀਤਤੇ ਹੋਏ ਸਰਕਾਰੀ ਕੰਮ, ਵਿਖਾਇਆਂ ਹੀ ਦਿਸਦੇ ਹਨ। ਏਥੇ ਬਿਨਾਂ ਵਖਾਇਆਂ ਏਹ ਸਭ ਕੁਝ ਦਿਸਦਾ ਹੈ। ਘਰ ਘਰ ਬਿਜਲੀ, ਵਧੀਆਂ ਸੈਰਗਾਹਾਂ, ਨਹਿਰਾਂ ਡੈਮ ਤੇ ਹੋਟਲ ਅਤੇ ਸਫਾਈ। ਸਭ ਜਗ੍ਹਾ ਬਾਗ, ਬਗੀਚਿਆਂ ਦੀ ਭਰਮਾਰ ਅਤੇ ਪਹਾੜੀਆਂ ਦੀ ਗਰੀਬੀ।

ਇਕ ਵਾਰ, ਦਾਦਾ ਧਰਮਾਅਧਿਕਾਰੀ ਜੀ ਕਿਸੇ ਗਰੀਬ ਬਸਤੀ ਵਿੱਚ ਗਏ। ਓਥੇ ਪੁਲੀਸ ਵੇਖਕੇ ਬਹੁਤ ਹੈਰਾਨ ਹੋਏ। ਸੋਚਣ ਲੱਗੇ ਏਥੇ ਇਹਨਾਂ ਦਾ ਕੀ ਕੰਮ। ਪਰ ਛੇਤੀ ਹੀ ਸਮਝ

ਵਿੱਚ ਆ ਗਿਆ। ਸਰਕਾਰ ਜੋ ਕੁਝ ਵੀ ਕਰਦੀ ਹੈ, ਬਹੁਤ ਸੋਚ ਸਮਝ ਕੇ ਕਰਦੀ ਹੈ। ਏਥੇ ਇਹਨਾਂ ਦਾ ਕੰਮ ਸੀ "ਗਰੀਬਾਂ ਦੀ ਗਰੀਬੀ ਦੀ ਰਖਿਆ ਕਰਨਾ।" ਸ਼ਹਿਰਾਂ ਵਿੱਚ "ਅਮੀਰਾਂ ਦੀ ਅਮੀਰੀ ਦੀ ਰਖਿਆ ਕਰਨਾ।" ਗਰੀਬੀ ਦੀ ਸਰਕਾਰ ਨੂੰ ਲੋੜ ਹੈ। ਜਿਸ ਵਾਸਤੇ, ਕੋਸ਼ਿਸ਼ ਨਾਲ, ਗਰੀਬੀ ਦੀ ਰਖਿਆ, ਸਾਰੇ ਭਾਰਤ ਵਿੱਚ ਕੀਤੀ ਜਾਂਦੀ ਹੈ। ਜਦੋਂ ਏਸ ਦੀ ਜ਼ਰੂਰਤ ਨਹੀਂ ਸੀ, ਉਸ ਵੇਲੇ ਭਾਰਤ ਨੂੰ "ਦੁਨੀਆਂ ਦਾ ਸਵਰਗ" ਅਤੇ "ਸੋਨੇ ਦੀ ਚਿੜੀ" ਕਿਹਾ ਜਾਂਦਾ ਸੀ। ਇਕ ਆਦਮੀ, ਜੋ ਸਾਰੀ ਦੁਨੀਆਂ ਘੁੰਮ ਆਇਆ ਸੀ, ਕਿਹਾ : ਜਾਪਾਨ ਜਰਮਨੀ ਆਦਿ ਵਿੱਚ ਜਿਥੇ ਕੁਝ ਵੀ ਆਪਣਾ ਨਹੀਂ ਹੁੰਦਾ : ਸਭ ਕੁਝ ਮਿਲਦਾ ਹੈ ਅਤੇ ਸਾਡੇ ਏਥੇ, ਸਭ ਕੁਝ ਹੁੰਦੇ ਹੋਇਆਂ, "ਕੁਝ ਵੀ ਨਹੀਂ ਮਿਲਦਾ ਜਾਂ ਬਲੈਕ ਵਿੱਚ ਮਿਲਦਾ ਹੈ।"

"ਸੁਕੇਤ" ਦਾ ਨਾਮ ਪੂਰੀ ਤਰਾਂ ਮਿਟ ਚੁਕਾ ਹੈ। ਉਸ ਦੀ ਜਗ੍ਹਾ ਆ ਗਿਆ ਹੈ ਸੁੰਦਰ ਨਗਰ। ਸੁੰਦਰ ਨਗਰ ਦੀ ਸੰਗਤ ਦੇ ਸੁਆਗਤ ਪਿਛੋਂ, ਸਤਿਗੁਰੂ ਦੀ ਮੰਡੀ ਪਹੁੰਚ ਗਏ। ਜੋ ਬਹੁਤ ਖੂਬਸੂਰਤ ਤੇ ਮਨ ਲੁਭਾਵਣਾ ਸ਼ਹਿਰ ਹੈ। ਉਥੇ ਨਾਮਧਾਰੀ ਅਲੈਵਨ ਦਾ ਬੀ.ਐਸ.ਐਫ. ਦੀ ਟੀਮ ਨਾਲ ਹਾਕੀ ਮੈਚ ਵੇਖਿਆ, ਜੋ ਬਰਾਬਰ ਰਿਹਾ। ਮਾਰਕੇ ਦੀ ਗਲ ਏਹ ਸੀ-- ਬੀ.ਐਸ.ਐਫ. ਦਾ ਕਪਤਾਨ ਲਾਲਚਵਸ ਨਾਮਧਾਰੀ ਇਲੈਵਨ ਸਿਰਸਾ ਵਿਚੋਂ ਹੀ ਗਿਆ ਸੀ।

"ਨਾਮਧਾਰੀ ਇਲੈਵਨ" ਹਾਕੀ ਦੀ ਉਹ ਟੀਮ ਹੈ ਜਿਸਨੂੰ ਸਤਿਗੁਰੂ ਜਗਜੀਤ ਸਿੰਘ ਨੇ ਹੀ ਤਿਆਰ ਕੀਤਾ ਹੈ, ਆਪਣੇ ਖਰਚ ਉਤੇ। ਐਤਕਾਂ ਦਿੱਲੀ ਵਿੱਚ—ਭਾਰਤ ਦੀਆਂ ਸਾਰੀਆਂ ਹਾਕੀ ਟੀਮਾਂ ਜਿੱਤ ਕੇ "ਸੰਜੇ ਮੈਮੋਰੀਅਲ" ਹਾਕੀ ਕੱਪ ਹਾਸਿਲ ਕੀਤਾ ਹੈ। ਕੱਪ ਬਹੁਤ ਸੁੰਦਰ ਹੈ। ਏਸ ਤਰ੍ਹਾਂ ਨਾਮਧਾਰੀ ਟੀਮ ਦੀ— ਸਾਰਾ ਭਾਰਤ ਅਤੇ ਬਾਕੀ ਦੁਨੀਆ ਵਿੱਚ ਮਸ਼ਹੂਰੀ ਹੋਈ ਹੈ।

ਮੰਡੀ ਵਿੱਚ ਜਿਤਿਆ ਕੱਪ ਪਹਿਲੇ ਛੇ ਮਹੀਨੇ 'ਨਾਮਧਾਰੀ ਅਲੈਵਨ' ਕੋਲ ਤੇ ਫੇਰ ਬੀ.ਐਸ.ਐਫ. ਕੋਲ ਚਲਾ ਜਾਵੇਗਾ, ਛੇ ਮਹੀਨੇ ਵਾਸਤੇ। ਏਥੇ ਲਿਖਣ ਵਾਲੀ ਖਾਸ ਗਲ ਏਹ ਹੈ ਕਿ ਏਸ ਮੈਚ ਦਾ ਉਦਘਾਟਨ ਤੇ ਸਮਾਪਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਰਸਨਾਂ ਦੁਆਰਾ ਕੀਤਾ ਅਤੇ ਮੰਡੀ ਦੀ ਸੰਗਤ ਨੇ ਇਨਾਮ ਵਜੋਂ ਪੰਜ ਹਜ਼ਾਰ ਖਿਲਾੜੀਆਂ ਨੂੰ ਭੇਟਾ ਕੀਤੇ। ਇਕ ਗਲ ਹੋਰ ਏਸ ਟੀਮ ਦੀ ਅਗਵਾਈ ਠਾਕਰ ਉਦੇ ਸਿੰਘ ਜੀ ਨੇ ਕੀਤੀ। ਜੋ ਨਾਮਧਾਰੀ ਇਲੇਵਨ ਦੇ ਨਾਲ ਪਛਾਂਵੇ ਦੀ ਤਰ੍ਹਾਂ ਰਹੇ।

**ਮੰਡੀ**

ਮੰਡੀ ਹਿਮਾਚਲ ਦਾ ਇਕ ਜ਼ਿਲਾ ਹੈ ਤੇ ਸ਼ਹਿਰ ਦਾ ਨਾਮ ਵੀ ਮੰਡੀ ਹੈ। ਏਸ ਸ਼ਹਿਰ ਦੇ ਵਿਚੋਂ ਦੀ ਦੋ ਦਰਿਆ ਲੰਘਦੇ ਹਨ। ਜੋ ਸ਼ਹਿਰ ਨੂੰ ਪੂਰੀ ਤਰ੍ਹਾਂ ਸਾਫ ਰਖਦੇ ਹਨ। ਸ਼ਹਿਰ ਦਾ ਸਾਰਾ ਗੰਦ ਸੁਕੇਤੀ ਤੇ ਬਿਆਸਾ ਵਿੱਚ ਲੋਕ ਸੁਟੀ ਜਾਂਦੇ ਹਨ। ਜਦੋਂ ਬਾਰਸ਼ ਹੁੰਦੀ ਹੈ ਇਸ ਵੇਲੇ ਪੂਰੀ ਸਫ਼ਾਈ ਹੋ ਜਾਂਦੀ ਹੈ ਤੇ ਸਾਰੇ ਗੰਦ ਮੰਦ ਨੂੰ ਸਮੇਟੀ, ਸਾਰਾ ਪਾਣੀ ਪੰਜਾਬ ਦੇ ਖੇਤਾਂ ਵਿੱਚ ਚਲਾ ਜਾਂਦਾ ਹੈ। ਸ਼ਹਿਰ ਬਹੁਤ ਸੁੰਦਰ ਹੈ। ਚੁਫੇਰੇ ਉਚੇ ਉਚੇ ਪਹਾੜ ਤੇ ਹਰੇ ਭਰੇ ਜੰਗਲਾਂ ਜਾ ਦ੍ਰਿਸ਼ ਬਹੁਤ ਹੀ ਮਨ ਮੋਹਕ ਹੈ। ਸ਼ਹਿਰ ਦੀ ਅਬਾਦੀ ਵਿੱਚ ਨਾਮਧਾਰੀ ਏਸ ਤਰਾ ਵਰਦੇ ਹੈਨ ਜਿਵੇਂ ਫਲਾਂ ਦੀ ਦੁਕਾਨ ਵਿੱਚ ਸੇਬ। ਏਸ ਤਰਾਂ ਜਾਪਦਾ ਜਿਵੇਂ ਮੰਡੀ ਦੀ ਸਾਰੀ ਖੂਬਸੂਰਤੀ ਨਾਮਧਾਰੀ ਸਿੰਘਾਂ ਕਰਕੇ ਹੀ ਹੈ। ਸਾਰਿਆਂ ਦਾ ਕਾਰੋਬਾਰ ਪੂਰੀ ਤਰ੍ਹਾਂ ਵਿਕਸਤ ਹੈ। ਏਸ ਇਲਾਕੇ ਦੇ ਸਾਰੇ ਪਰਬਤ ਉਤੇ ਹੀ ਨਾਮਧਾਰੀ ਸਿਖਾਂ ਦੀ ਸਿਕਦਾਰੀ ਹੈ। ਏਨ੍ਹਾਂ ਦੇ ਮਕਾਨ ਤੇ ਦੁਕਾਨਾਂ ਬੜੀਆਂ ਖੂਬਸੂਰਤ ਤੇ ਪਰੀ ਪੂਰਨ ਹਨ। ਸੇਵਾ ਭਾਵ ਵੀ ਏਹਨਾਂ ਵਿੱਚ ਰੱਜ ਕੇ ਹੈ।

ਮੈਂ ਏਥੇ ਇਕ ਵਖਰੀ ਗਲ ਕਰਨ ਲੱਗਾ ਹਾਂ, ਜੋ ਸ਼ਾਇਦ ਮੈਨੂੰ ਨਹੀਂ ਸੀ ਕਰਨੀ ਚਾਹੀਦੀ। ਸ੍ਰ. ਤ੍ਰਿਲੋਕ ਸਿੰਘ ਦਾ ਘਰ। ਜਲ ਪਾਣੀ ਛਕਾਕੇ ਇਹਨਾਂ ਕਿਹਾ ਕਿ ਤੁਸੀਂ ਇਥੇ ਹੀ ਰਹੋਗੇ ਜਾਂ ਕੋਠੀ, ਸਤਿਗੁਰੂ ਜੀ ਕੋਲ ਜਾਣਾ ਹੈ? ਮੈਂ ਕਿਹਾ-ਇਕ ਵਾਰ ਤਾਂ ਗੁਰੂ ਜੀ ਕੋਲ ਜਾਣਾ ਹੀ ਹੈ। ਫਿਰ ਜਿਵੇਂ ਹੁਕਮ ਹੋਵੇਗਾ। ਸਤਿਗੁਰੂ ਜੀ ਨੂੰ ਮੱਥਾ ਟੇਕਣ ਪਿਛੋਂ ਸੰਤ ਤਰਸੇਮ ਸਿੰਘ ਜੀ ਕਿਹਾ—ਪੰਡਿਤ ਰਜੇਂਦ੍ਰ ਸਿੰਘ ਜੀ ਦਾ ਡੇਰਾ ਕਿਥੇ ਲਵੌਣਾ ਹੈ। ਸਤਿਗੁਰੂ ਜੀ ਹੁਕਮ ਕੀਤਾ—ਉਥੇ ਹੀ, ਸੰਤ ਤ੍ਰਿਲੋਕ ਸਿੰਘ ਦੇ ਘਰ। ਜਦੋਂ ਕਿ ਤ੍ਰਿਲੋਕ ਸਿੰਘ ਉਥੇ ਹਾਜ਼ਰ ਸਨ। ਮੈਂ ਸਮਝ ਗਿਆ ਕਿ ਸਤਿਗੁਰੂ ਜੀ ਦੀ ਇਹਨਾਂ ਦੇ ਸਾਰੇ ਪਰਵਾਰ ਉਤੇ ਅਪਾਰ ਕਿਰਪਾ ਹੈ। ਪੰਡਿਤ ਗੁਪਾਲ ਸਿੰਘ ਜੀ, ਕਵੀ ਜੀ, ਦਲੀਪ ਸਿੰਘ ਜੀ ਅਤੇ ਹੋਰ ਪਤਾ ਨਹੀਂ ਕਿਤਨੇ ਸਰੀਰ ਸਨ ਇਹਨਾਂ ਦੇ ਘਰ। ਸਭ ਭੈਣ ਭਰਾਵਾਂ ਦੀ ਤਰਾਂ ਉਥੇ ਹੀ ਸਮਾ ਗਏ। ਲੰਗਰ ਵੀ ਦਿਨ ਰਾਤ ਉਥੇ ਹੀ ਚਲਦਾ ਰਿਹਾ।

ਸਾਧ ਸੰਗਤ ਵਲੋਂ ਧਰਮਸ਼ਾਲਾ ਦਾ ਪ੍ਰਬੰਧ ਬਹੁਤ ਵਧੀਆ ਹੈ। ਦੀਵਾਨ ਹਾਲ ਬਹੁਤ ਖੁਲ੍ਹਾ ਹੈ। ਲੰਗਰ ਦੀ ਅਟੁੱਟ ਤੇ ਅਚੁਕ ਸੇਵਾ ਇਥੇ ਜਾਰੀ ਰਹਿੰਦੀ ਹੈ। ਇਥੋਂ ਦੀ ਸੰਗਤ ਵਿੱਚ ਕਿਸੇ ਕਿਸਮ ਦੀ ਕੋਈ ਵਖੇਪਤਾ ਨਹੀਂ। ਪ੍ਰਸ਼ਾਦ ਪਾਣੀ ਸਾਰੀ ਸੰਗਤ ਵਾਸਤੇ ਬਣਦਾ ਹੈ, ਜੋ ਬਹੁਤ ਵਧੀਆ ਹੁੰਦਾ ਹੈ। ਮੇਲੇ ਦੇ ਦਿਨਾਂ ਵਿੱਚ ਸੁਬਾ ਸ਼ਾਮ ਇਥੇ ਧਰਮਸ਼ਾਲਾ ਵਿੱਚ ਦੀਵਾਨ ਸਜਦੇ ਰਹੇ। ਸਤਿਗੁਰੂ ਜੀ ਨੇ ਮੰਡੀ ਵਾਲਿਆਂ ਤੋਂ ਇਕੋਂ ਹੀ ਮੰਗ ਮੰਗੀ। ਜੋ ਸਮਾਂ ਦੇ ਸਕਦੇ ਹਨ ਨਾਮਧਾਰੀ ਖਾਸ ਕਰਕੇ ਨੌਜਵਾਨ। ਉਹ ਆਪਣੇ ਨਾਮ ਲਿਖੌਣ, ਸ੍ਰੀ ਭੈਣੀ ਸਾਹਿਬ ਅਗਲੇ ਸਾਲ ਵਾਸਤੇ।" ਜੱਪ ਪ੍ਰਯੋਗ ਫੇਰ ਜਾਰੀ ਹੈ। ਉਥੇ

ਸਾਧ ਸੰਗਤ ਜ਼ਰੂਰ ਦਰਸ਼ਨ ਦੇਵੇ। ਤੇ ਸਾਨੂੰ ਟਾਈਮ ਨੋਟ ਕਰਵਾ ਦੇਵੇ। ਜਿਨੇ ਚਿਰ ਵਾਸਤੇ ਉਥੇ ਕੋਈ, ਜਪ ਪ੍ਰਯੋਗ ਵਿੱਚ ਹਿੱਸਾ ਲੈਣਾ ਚਾਹੁੰਦਾ ਹੈ।

ਮੋਹਨ, ਹਰਬੰਸ ਤੇ ਸੰਤ ਖਜ਼ਾਨ ਸਿੰਘ ਜੀ ਦਾ ਦੋਹਾਂ ਵੇਲਿਆਂ ਦਾ ਦੀਵਾਨ ਆਸਾ ਦੀ ਵਾਰ ਸਮੇਤ ਬਹੁਤ ਲੁਭਾਵਣਾ ਤੇ ਪਸੰਦੀਦਾ ਕਾਰਜਕ੍ਰਮ ਸੀ। ਉਸ ਤਰ੍ਹਾਂ ਜੇ ਸੱਚ ਪੁਛਿਆ ਤੇ ਸਹੀ ਵੇਖਿਆ ਜਾਵੇ ਤਾਂ, ਰਾਗੀਆਂ ਦਾ ਇਕ ਬਹਾਨਾ ਹੀ ਹੁੰਦਾ ਹੈ, ਚੌਕੀ ਸਜੇਣ ਦਾ। ਅਧੋਂ ਬਹੁਤਾ ਦੀਵਾਨ ਤਾਂ ਸ੍ਰੀ ਸਤਿਗੁਰੂ ਜੀ ਆਪ ਹੀ ਲਾ ਲੈਂਦੇ ਹਨ। ਅਤੇ ਦਿਲਰੁਬਾ ਦੀਆਂ, ਤਰਬਾਂ ਉਤੇ ਟੂੰ-ਟੂੰ-ਤੂੰ-ਤੂੰ ਵੀ ਖੂਬ ਸਜਦੀ ਹੈ ਇਹਨਾਂ ਦੇ ਹੱਥਾਂ ਚੋਂ।

ਪੰਡਿਤ ਗੁਪਾਲ ਸਿੰਘ ਜੀ ਨੂੰ ਤਾਰ ਦੇ ਕੇ ਸੱਦਿਆ ਗਿਆ ਸੀ ਮੰਡੀ। ਇਹਨਾਂ ਦਾ ਲੈਕਚਰ ਬਹੁਤ ਵਧੀਆ ਸੀ ਜੋ ਕੁਰਾਨ ਸ਼ਰੀਫ ਦੀਆਂ ਆਇਤਾਂ, ਵੇਦ, ਆਦਿ ਗ੍ਰੰਥ ਤੇ ਦਸਮ ਗ੍ਰੰਥ ਵਿਚੋਂ ਪ੍ਰਮਾਣ ਦੇ ਕੇ ਸਤਿਗੁਰੂ ਕ੍ਰਿਪਾ ਉਤੇ ਦਿਤਾ ਗਿਆ ਸੀ। ਇਹਨਾਂ ਦੇ ਸਾਰੇ ਪ੍ਰਕਣ ਵਿਚੋਂ ਸਿਰਫ ਇਕ ਟੂਕ ਹੀ ਮੈਂ ਦਰਜ ਕਰਦਾ ਹਾਂ :-

ਇਕ ਸਾਧੂ ਸੀ। ਪੁਜਿਆ ਹੋਇਆ, ਪੂਰਨ ਪੁਰਖ ਉਹ ਸੰਸਾਰ ਨੂੰ ਵੇਖਦਾ ਵੇਖਦਾ ਇਕ ਮਹਿਲ ਹੇਠਾ ਜਾ ਖਲੋਤਾ। ਉਤੇ ਬਾਰੀ ਵਿੱਚ ਇਕ ਖੂਬਸੂਰਤ ਬੀਬੀ ਜੀ ਪਾਨ ਚਬਾ ਰਹੇ ਸਨ। ਬੀਬੀ ਜੀ ਨੇ ਪਾਨ ਦੀ ਪੀਕ ਸੰਤਾ ਦੇ ਸਿਰ ਉਤੇ ਥੁੱਕ ਦਿੱਤੀ। ਸੰਤ ਫੇਰ ਵੀ ਅਡੋਲ ਉਸਦੇ ਮੂੰਹ ਵਲ ਵੇਹਦੇ ਰਹੇ। ਬੀਬੀ ਕਿਹਾ—ਬੂਬਨਿਆਂ ਇਥੋਂ ਜਾਂਦਾ ਹੈਂ ਕਿ ਨਹੀਂ ?

ਸੰਤਾਂ ਕਿਹਾਂ—ਬੀਬੀ ਮੈਂ ਤੈਨੂੰ ਤਾਂ ਕੁਝ ਨਹੀਂ ਕਿਹਾ। ਤੂੰ ਮੇਰੇ ਉਤੇ ਥੁੱਕ ਦਿੱਤਾ ਹੈ, ਮੈਂ ਤਾਂ ਵੀ ਕੁਝ ਨਹੀਂ ਆਖਿਆ।

ਬੀਬੀ ਕਿਹਾ—ਇਥੋਂ ਚਲਾ ਜਾਵੇਂ ਤਾਂ ਚੰਗਾ ਹੈ। ਨਹੀਂ ਤਾਂ ਹੁਣੇ ਖਸਮ ਨੂੰ ਸਦ ਕੇ ਡੰਡਿਆਂ ਨਾਲ ਤੇਰੀ ਭੁਗਤ ਸੁਆਰਦੀ ਹਾਂ।

ਸੰਤਾਂ ਕਿਹਾ—ਬੀਬੀ ਮੈਂ ਹੁਣ ਵੇਖ ਕੇ ਹੀ ਜਾਵਾਂਗਾ ਕਿ ਤੂੰ ਮੇਰੇ ਨਾਲ ਕੀ ਕਰਦੀ ਹੈਂ।

ਬੀਬੀ ਕਿਹਾ—ਤੇਰੀ ਅਹੀ ਤਹੀ!

ਅਜੀ! ਸੁਣਦੇ ਹੋ! ਇਕ ਬਦਮਾਸ਼ ਮੇਰੀ ਵਲ ਵੇਖ ਰਿਹਾ ਹੈ ਤੇ ਕਹਿੰਦਾ ਹੈ ਤੇਰੇ ਖਸਮ ਦਾ ਹੱਥ ਵੇਖ ਕੇ ਹੀ ਜਾਵਾਂਗਾ ?

ਖਸਮ ਨੇ ਆ ਵੇਖਿਆ ਨਾ ਤਾ। ਪੌੜੀਆਂ ਤੋਂ ਉਤਰ ਕੇ ਪੰਜ ਸੱਤ ਡੰਡੇ ਟਿਕਾ ਦਿਤੇ। ਸੰਤਾਂ ਵੀ ਆਪਣੇ ਖਸਮ ਨੂੰ ਯਾਦ ਕੀਤਾ। ਬੀਬੀ ਦਾ ਖਸਮ ਸਿਰੇ ਦੀ ਪੌੜੀ ਤੋਂ ਹੇਠਾਂ ਡਿਗਾ ਤੇ ਸੁਰਗ ਸਿਧਾਰ ਗਿਆ।

ਬੀਬੀ ਭੱਜੀ ਭੱਜੀ ਆਈ ਤੇ ਸੰਤਾਂ ਦੇ ਚਰਨਾਂ ਉਤੇ ਸਿਰ ਰਖਕੇ ਲੱਗੀ ਮਿਨਤਾਂ ਤਰਲੇ ਕਰਨ।

ਸੰਤਾਂ ਕਿਹਾ—ਬੀਬੀ ਨਾ ਤੂੰ ਮੈਨੂੰ ਕੁਝ ਕਿਹਾ ਹੈ ਤੇ ਨਾਂ ਮੈਂ ਤੈਨੂੰ, ਕੁਝ ਆਖਿਆ ਹੈ। ਇਹ ਤਾਂ ਤੇਰੇ ਖਸਮ ਤੇ ਮੇਰੇ ਖਸਮ ਵਿੱਚ ਲੜਾਈ ਹੋਈ ਹੈ। ਮੈਂ ਇਸ ਵਿੱਚ ਕੀ ਕਰ ਸਕਦਾ ਹਾਂ? ਬੀਬੀ ਰੋਂਦੀ ਧੋਂਦੀ ਹੋਈ ਆਪਣੇ ਚਬਾਰੇ ਵਿੱਚ ਚਲੀ ਗਈ।

**ਹੁਣ ਵਾਰੀ ਮੇਰੀ ਸੀ।**

ਕਈ ਦਿਨਾਂ ਤੋਂ ਇਕ ਸੁਆਲ ਮੇਰੇ ਅੰਦਰ ਘੁੰਮ ਰਿਹਾ ਸੀ ਜੋ ਮੰਡੀ ਜਾ ਕੇ ਅਤੀ ਤੀਵਰ ਹੋ ਗਿਆ। ਮੈਂ ਸੰਗਦੇ-ਸੰਗਦੇ ਗੁਰੂ ਦੀ ਕੋਲ ਬੇਨਤੀ ਕੀਤੀ, ਕਿ ਮੈਂ ਸਾਧ ਸੰਗਤ ਕੋਲ ਇਕ ਅਰਜ਼ ਕਰਨੀ ਹੈ ?

ਸਚੇ ਪਾਤਿਸ਼ਾਹ ਕਹਿਣ ਲਗੇ—ਤੈਨੂੰ ਤਾਂ ਬੋਲਣਾ ਨਹੀਂ ਆਉਂਦਾ!

ਮੈਂ ਕਿਹਾ—ਜੀ! ਮੈਂ ਬੋਲਣਾ ਨਹੀਂ! ਸਿਰਫ਼ ਇਕ ਅਰਜ਼ ਕਰਨੀ ਹੈ।

ਸਤਿਗੁਰੂ ਜੀ ਹੱਸ ਪਏ।

ਸਾਧ ਸੰਗਤ ਜੀ! ਅਰਜ਼ ਇਹ ਹੈ ਕਿ ਮੰਡੀ ਦੀ ਸਾਰੀ ਸੰਗਤ ਦਾ ਕਾਰੋਬਾਰ ਤੇ ਪਿਆਰ ਬਹੁਤ ਉਚਾ, ਸੁੱਚਾ ਤੇ ਵਧੀਆ ਹੈ। ਤੁਹਾਡਾ ਇਸ ਇਲਾਕੇ ਵਿੱਚ ਅਸਰ ਰਸੂਖ ਵੀ ਬਹੁਤ ਹੈ। ਜੇ ਤੁਸੀਂ ਇਕ-ਇਕ ਸਿਖ ਹੋਰ ਬਣਾਓ! ਤਾਂ ਤੁਹਾਡੀ ਤਾਕਤ ਦੂਣੀ ਹੋ ਸਕਦੀ ਹੈ। ਜੇ ਦੋ-ਦੋ, ਤਿੰਨ-ਤਿੰਨ ਜਾਣੇ ਰਲਕੇ ਵੀ ਇਕ ਇਕ ਹੋਰ ਬਣਾਓ, ਤਾਂ ਵੀ ਤੁਸੀਂ ਅਜ ਤੋਂ ਵੱਧ ਤਾਕਤ ਵਾਰ ਬਣ ਸਕਦੇ ਹੋ। ਜ਼ਰੂਰੀ ਨਹੀਂ ਕਿ ਤੁਸੀਂ ਅੰਮ੍ਰਿਤ ਧਾਰੀ ਤੇ ਪੰਜ ਕਕਾਰੀ ਸਿਖ ਹੀ ਬਣੌਣਾ ਹੈ! ਤੁਸੀਂ ਸਹਿਜਧਾਰੀ ਹੀ ਬਣਾਓ! ਫਿਰ ਵੀ ਆਪਾਂ ਫਾਇਦੇ ਵਿਚ ਹੀ ਰਹਾਂਗੇ।

ਇਹ ਫੁਰਨਾ ਮੇਰਾ ਨਹੀਂ ਸਗੋਂ ਮੇਰੇ ਭਾਣਜੇ ਦਾ ਹੈ। ਮੈਂ ਜਲੰਧਰ ਗਿਆ ਹੋਇਆ ਸਾਂ। ਅਵਤਾਰ ਸਿੰਘ ਕਹਿਣ ਲਗਾ—ਮਾਮਾ ਜੀ! ਮੈਂ ਇਥੇ ਡੀ.ਆਈ.ਜੀ. ਲੱਗਾ ਹੋਇਆ ਹਾਂ। ਸਾਡੇ ਅਫ਼ਸਰਾਂ ਕੋਲ ਹੋਰ ਡੇਰਿਆ ਵਾਲੇ ਤਰਲੇ ਕਰਦੇ ਹੈਨ ਕਿ ਤੁਸੀਂ ਸਾਡੇ ਮਹਾਂ ਪੁਰਸ਼ਾਂ ਦੇ ਆਕੇ ਪ੍ਰਵਚਨ ਸੁਣੋ। ਸਾਡੇ ਡੇਰੇ ਆਕੇ ਜ਼ਰੂਰ ਦਰਸ਼ਨ ਦਿਉ। ਪਰ ਸਾਨੂੰ ਅਜ ਤਕ ਕਿਸੇ ਨਾਮਧਾਰੀ ਨੇ ਆ ਕੇ ਪ੍ਰੇਰਣਾ ਨਹੀਂ ਦਿਤੀ ਕਿ ਤੁਸੀਂ ਭੈਣੀ ਸਾਹਿਬ ਜਾਂ ਸਾਡੇ ਗੁਰਦੁਆਰੇ ਆਕੇ ਜ਼ਰੂਰ ਦਰਸ਼ਨ ਦਿਓ।

ਮੰਡੀ ਦਾ ਵਾਤਾਵਰਣ ਦੇਖਕੇ ਮੈਂ ਤੁਹਾਡੇ ਅਗੇ ਅਰਜ਼ ਕੀਤੀ ਹੈ।

ਇਸ ਅਰਜ਼ ਦਾ ਬਹੁਤ ਵਧੀਆ ਪ੍ਰਭਾਵ ਰਿਹਾ। ਸਾਧ ਸੰਗਤ ਨੇ ਇਸ ਅਰਜ਼ ਨੂੰ ਦਿਲੋਂ ਕਬੂਲ ਕੀਤਾ। ਅਤੇ ਨੰਬਰਦਾਰ ਸ੍ਰ. ਤਰਲੋਕ ਸਿੰਘ ਨੇ ਕਿਹਾ- ਮੈਂ ਪੰਜ ਆਦਮੀਆਂ ਨੂੰ

ਨਾਮਧਾਰੀ ਬਣਾਵਾਂਗਾ। ਇਸ ਅਰਜ਼ ਤੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ।

ਕਵੀ ਜੀ ਨੇ ਵੀ ਦੋ ਮਿੰਟ ਲਈ ਕੁਝ ਅਰਜ਼ ਕੀਤੀ ਸੀ, ਜੋ ਮੇਰੀ ਸਮਝ ਵਿੱਚ ਨਹੀਂ ਆਈ। ਉਂਜ ਛੱਤੀ ਨਿਆਮਤਾਂ ਦੇ ਦਰਸ਼ਨ ਗੁਰੂ ਦਰਬਾਰ ਵਿੱਚ ਹੀ ਹੁੰਦੇ ਹੈਨ। ਇਕ ਥਾਲ ਰਾਗੀਆਂ ਦੀ ਭੇਟ ਕਰ ਦਿੱਤਾ, ਮੰਡੀ ਦੇ ਕਿਸੇ ਸ਼ਹਿਜ਼ਾਦੇ ਨੇ। ਮੈਂ ਸਮਝਦਾ ਸਾਂ ਇਸ ਵਿੱਚ ਮੇਰਾ ਵੀ ਹਿੱਸਾ ਹੈ। ਕਿਉਂਕਿ ਗੌਣ ਵਾਲਿਆਂ ਵਿੱਚ ਹਰਬੰਸ ਤੇ ਮੋਹਣ ਮੇਰੇ ਹੀ ਸ਼ਾਗਿਰਦ ਹੈਨ। ਸਤਿਗੁਰੂ ਜੀ ਅਜ ਮੌਨ ਅਵਸਥਾ ਵਿੱਚ ਹੀ ਸਨ। ਮੇਰੀ ਨਿਗਾਹ ਥਾਲ ਵਲ ਗਈ ਤੇ ਸਤਿਗੁਰੂ ਜੀ ਨੇ ਵੀ ਫੌਰਨ ਤਾੜ ਕੇ ਬਾਣੀ ਵਿਚ ਹੀ ਕਿਹਾ "ਥਾਲ ਵਿਚਿ ਤਿੰਨਿ ਵਸਤੂ ਪਇਓ। ਮੈਂ ਵੀ ਹਾਂ ਵਿਚ ਹਾਂ ਮਿਲਾਂਦਿਆਂ ਕਿਹਾ—ਠੀਕ ਹੈ ਜੀ! ਤਿੰਨ ਹੀ ਹੈਨ—ਲੈਚੀਆਂ ਮਿਸ਼ਰੀ ਤੇ ਬਾਦਾਮ। ਕਵੀ ਜੀ ਨੂੰ ਤਾਂ ਗੁੜ ਦੀ ਲਲਕ ਹੈ, ਰੋਟੀ ਪਿਛੋਂ ਖਾਣ ਦੀ। ਮੈਂ ਤਾਂ ਮਿਸ਼ਰੀ ਨਾਲ ਹੀ ਸਾਰ ਲੈਂਦਾ ਹਾਂ। ਜੇਬ ਅਜ ਖਾਲੀ ਸੀ। ਸਿਰਫ ਲੈਚੀਆਂ ਤੇ ਮਿਸ਼ਰੀ ਦੀ ਹੀ ਲੱਪ ਮੈਂ ਭਰ ਲਈ।

**ਭੁੰਤਰ**

ਠੀਕ ਅੱਠ ਵਜੇ ਕੂਚ ਦਾ ਨਗਾਰਾ ਵਜ ਗਿਆ। ਸਤਿਗੁਰੂ ਜੀ ਟਾਈਮ ਦੇ ਸਖਤ ਪਾਬੰਦ ਹੈਨ। ਸੱਤ ਅੱਠ ਕਾਰਾਂ ਦਾ ਕਾਫ਼ਲਾ ਬਿਆਸਾ ਦੇ ਕਿਨਾਰੇ ਕਿਨਾਰੇ ਰਵਾਨਾ ਹੋ ਗਿਆ। ਦਰਿਆ ਅਸਲੋਂ ਖਾਲੀ ਖਾਲੀ ਦਿਸ ਰਿਹਾ ਸੀ। ਕਿਉਂਕਿ ਮੰਡੀ ਤੋਂ ੧੦-੧੨ ਮੀਲ ਦੀ ਵਿਥ ਉਤੇ-ਪੰਡੋਹ ਦੇ ਮੁਕਾਮ ਤੇ "ਭਾਖੜਾ" ਨੇ ਇਸ ਦੇ ਪਾਣੀ ਉਤੇ ਡਾਕਾ ਮਾਰ ਲਿਆ ਹੈ। ਸ਼ੁਰੂ ਵਿੱਚ ਤਾਂ ਛੋਟੀ ਜੇਹੀ ਪਾਣੀ ਦੀ ਲੀਕ ਅਤੇ ਬਾਕੀ ਗੋਲ ਮਟੋਲ ਪੱਥਰ ਹੀ ਪੱਥਰ। ਦੂਹਰੀ ਸੜਕ, ਸ਼ਾਨਦਾਰ ਨਜ਼ਾਰੇ। ਵਧੀਆਂ ਛੋਟੀਆਂ ਛੋਟੀਆਂ ਵਾਦੀਆਂ ਤੇ ਨਿਕੇ ਨਿਕੇ ਬਾਗ ਬਗੀਚੇ। ਅਗਲੀ ਕਾਰ ਉਤੇ ਪੁਲੀਸ ਦਾ ਦਸਤਾ, ਜੋ ਸੜਕ ਵੇਹਲੀ ਕਰਦਾ ਜਾ ਰਿਹਾ ਸੀ। ਪਿਛੇ ਸਤਿਗੁਰੂ ਜੀ ਦੀ ਕਾਰ ਤੇ ਉਸ ਤੋਂ ਪਿਛੇ ਬਾਕੀ ਕਾਰਾਂ ਵਿੱਚ ਸਾਧ ਸੰਗਤ।

ਭੌਂਤਰ ਦੀ ਛੋਟੀ ਜੇਹੀ ਵਧੀਆ ਅਬਾਦੀ ਹੈ ਜਿਥੇ ਨਾਮਧਾਰੀਆਂ ਦੇ ਦੋ ਤਿੰਨ ਘਰ ਹੀ ਹੈਨ। ਹਾਂ ਵਿਸ਼ੇਸ਼ਤਾ ਇਸ ਦੀ ਇਸ ਵਾਸਤੇ ਹੈ ਕਿ ਇਥੇ ਛੋਟੇ ਜਹਾਜਾਂ ਵਾਸਤੇ ਕੁਲੂ ਦਾ ਹਵਾਈ ਅੱਡਾ ਹੈ। ਇਸ ਛੋਟੇ ਜਿਹੇ ਸ਼ਹਿਰ ਉਤੇ ਸੇਠ ਭਜਨੀਕ ਸਿੰਘ ਮੰਡੀ ਵਾਲਿਆਂ ਦਾ ਹੀ ਕਬਜ਼ਾ ਹੈ ਅਤੇ ਇਥੇ ਹੀ ਸਾਧ ਸੰਗਤ ਅਤੇ ਸਤਿਗੁਰੂ ਜੀ ਦਾ ਆਸਣ ਸੀ।

ਅਸਲ ਵਿੱਚ ਚਾਚੇ ਚੰਡੀਗੜ੍ਹੀਏ ਨੇ ਚੰਡੀਗੜ੍ਹ ਤੋਂ ਇਥੇ ਗੁਰੂ ਜੀ ਦੇ ਦਰਸ਼ਨ ਕਰਨ ਔਣਾ ਸੀ। ਜਹਾਜ਼ ਲੇਟ ਸੀ। ਪ੍ਰਸਾਦ ਪਾਣੀ ਛਕਣ ਤੋਂ ਪਿਛੋਂ ਸਤਿਗੁਰੂ ਜੀ ਨੇ ਬਦਾਮਾਂ ਦਾ ਬਾਗ ਵੇਖਣ ਦੀ ਇਛਿਆ ਜ਼ਾਹਰ ਕੀਤੀ। ਬਾਗ ਕਿਸੇ ਫ਼ੌਜੀ ਅਫਸਰ ਦਾ ਸੀ ਚੌਦਾਂ ਕਨਾਲ। ਜਿਸ ਦੀ ਕਟਾਈ ਚਾਲੂ ਸੀ। ਸਤਿਗੁਰੂ ਜੀ ਦਾ ਬੜੇ ਹਾਰਦਿਕ ਢੰਗ ਨਾਲ ਉਸਨੇ ਇਸਤਕਬਾਲ ਕੀਤਾ। ਬਾਦਾਮ ਦੇ ਕੱਲੇ ਕੱਲੇ ਬੂਟੇ ਦੀ ਖਾਸੀਅਤ ਦੱਸੀ। ਪੱਕੇ ਹੋਏ ਬਾਦਾਮ ਵੀ ਉਸਨੇ ਸਤਿਗੁਰੂ ਜੀ ਤੇ ਸੰਗਤ ਨੂੰ ਛਕਾਏ। ਪਸ਼ੌਰੀ ਬਾਦਾਮ ਦੋ-ਦੋ ਗਿਰੀਆਂ ਵਾਲੇ। ਕਾਗਜ਼ੀ ਬਾਦਾਮ, ਅਸਲੋਂ ਹੱਥਾਂ ਨਾਲ ਛਿਲ ਲੱਥਦੀ ਸੀ। ਸੁਆਦ ਤਾਂ ਬਹੁਤ ਸੀ ਪਰ ਮਿਲੇ ਹਿੱਸੇ ਬਹਿੰਦੇ ਹੀ। ਪਹਾੜੀ ਸਰਦਾਰ—ਜੋ ਗੁਰੂ ਜੀ ਦਾ ਅਨਿੰਨ ਪ੍ਰੇਮੀ ਸੀ, ਸਤਿਗੁਰੂ ਜੀ ਨੇ ਉਸਦਾ ਪ੍ਰੇਮ ਵੇਖ ਕੇ—ਸੂਬਾ ਰੇਸ਼ਮ ਸਿੰਘ ਜੀ ਨੂੰ ਹੁਕਮ ਕੀਤਾ— ਇਹਨਾਂ ਨੂੰ ਭਜਨ ਦਸ ਦਿਉ। ਬੂਟ ਲਾਹਕੇ ਬੜੇ ਪ੍ਰੇਮ ਨਾਲ ਉਸਨੇ ਕੰਨਾਂ ਵਿੱਚ ਸੁਣਿਆ। ਬਾਦਾਮੀ ਬਾਗ ਦਾ ਇਹ ਸੀਨ ਬੜਾ ਹੀ ਸੁਹਾਵਣਾ ਸੀ। ਇਸ ਸਾਰੇ ਸੀਨ ਨੂੰ ਸੰਤ ਗੁਰਮੁਖ ਸਿੰਘ ਜੀ ਨੇ ਕੈਮਰਾ ਬੰਦ ਕਰ ਲਿਆ। ਪਰ ਚਾਚਾ ਚੰਡੀਗੜੀਆ ਅਜੇ ਵੀ ਨਹੀਂ ਸੀ ਆਇਆ। ਇਹਨਾਂ ਦਾ ਪੂਰਾ ਨਾਮ ਸ੍ਰ. ਗੁਰਨਾਮ ਸਿੰਘ ਤੀਰ ਹੈ। ਦੋ ਵਜੇ ਦੇ ਕਰੀਬ ਤੀਰ ਜੀ ਵੀ ਪਹੁੰਚ ਗਏ। ਅਤੇ ਔਣ ਸਾਰ ਹੀ ਹਾਸਾ ਖਿਲਾਰ ਦਿਤਾ।

ਇਥੋਂ ਦਾ ਸਾਰਾ ਵਿਵਰਣ ਤਾਂ ਲਿਖਿਆ ਨਹੀਂ ਜਾ ਸਕਦਾ। ਸੰਖੇਪ ਵਿੱਚ, ਤੀਰ ਜੀ ਦੇ ਔਣ ਤੋਂ ਪਹਿਲਾਂ ਸਤਿਗੁਰੂ ਜੀ, ਸੰਤ ਦਲੀਪ ਸਿੰਘ, ਜਸਵਿੰਦਰ ਸਿੰਘ, ਕਵੀ ਜੀ, ਪੰਡਿਤ ਗੋਪਾਲ ਸਿੰਘ ਜੀ, ਰਜਿੰਦਰ ਸਿੰਘ—ਲੇਖਕ, ਸੰਤ ਤਰਸੇਮ ਸਿੰਘ ਜੀ ਤੇ ਗੁਰਮੁਖ ਸਿੰਘ ਆਦਿ, ਕੋਠੀ ਉਤੇ ਧੁੱਪ ਸੇਕ ਰਹੇ ਸਾਂ।

ਸਤਿਗੁਰੂ ਜਗਜੀਤ ਸਿੰਘ ਜੀ ਹਮੇਸ਼ਾ ਖੁਸ਼ ਹੀ ਨਜ਼ਰ ਔਂਦੇ ਹੈਨ। ਗੁੱਸਾ ਤਾਂ ਇਹਨਾਂ ਨੇ ਵੱਸ ਵਿੱਚ ਕਰ ਰਖਿਆ ਹੈ। ਹਾਂ ਸੋਮਵਾਰ ਵਾਲੇ ਦਿਨ ਜਦੋਂ ਮੋਨਵਰਤ ਰਖਿਆ ਹੁੰਦਾ ਹੈ— ਜ਼ਰੂਰ ਗੁੱਸੇ ਹੋਏ ਨਜ਼ਰ ਔਂਦੇ ਹੈਨ। ਜ਼ਰੂਰੀ ਫ਼ਰਮਾਨ ਜਾਂ ਅਰਜ਼ਾਂ ਦੇ ਜੁਆਬ ਲਿਖਕੇ ਹੀ ਦਿੰਦੇ ਹੈਨ।

ਇਹ ਸਾਡੇ ਵਸ ਦਾ ਰੋਗ ਨਹੀਂ। ਜਦੋਂ ਗੁਰੂ ਜੀ ਦੇ ਕੋਲ ਇਕਠੇ ਹੋਈਦਾ ਹੈ, ਤਾਂ ਪੁਰਾਣੀਆਂ ਬਹੁਤ ਪੁਰਾਣੀਆਂ ਛੋਟੇ ਹੁੰਦਿਆਂ ਦੀਆਂ, ਨਿਕੀਆਂ ਨਿਕੀਆਂ ਯਾਦਾਂ ਆਕੇ, ਪੂਰੀ ਤਰਾਂ ਹਾਸੇ ਠੱਠੇ ਦਾ ਵਾਤਾਵਰਣ ਬਣਾ ਦਿੰਦੀਆਂ ਹੈਨ। ਸਤਿਗੁਰੂ ਜੀ ਨੂੰ ਨਿਕੀਆਂ ਨਿਕੀਆਂ, ਛੋਟੇ ਹੁੰਦਿਆਂ ਦੀਆਂ ਗਲਾਂ, ਜਦੋਂ ਅਸੀਂ ਸਕੂਲੇ ਪੜ੍ਹਦੇ ਹੁੰਦੇ ਸਾਂ, ਭੈਣੀ ਸਾਹਿਬ ਬਹੁਤ ਯਾਦ ਹੈਨ। ਮੇਰੀ ਇਕ ਗਲ ਉਹਨਾਂ ਨੂੰ ਬਹੁਤ ਪਸੰਦ ਹੈ, ਉਸ ਵੇਲੇ ਦੀ। ਜਦੋਂ ਮੈਨੂੰ ਠਿੱਠ ਕਰਨਾ ਹੋਵੇ, ਉਹ ਜ਼ਰੂਰ ਸੁਣੌਂਦੇ ਹੈਨ ਸ਼ੁਰੂ ਇਸ ਤਰਾਂ ਕੀਤਾ :

"ਅਸੀਂ ਛੋਟੇ ਛੋਟੇ ਹੁੰਦੇ ਸਾਂ। ਰਜਿੰਦਰ ਦੇ ਗੋਡੇ ਉਤੇ ਪੱਟੀ ਬੰਨੀ ਹੋਈ ਸੀ ਤੇ ਲੰਙਾ ਲੰਙਾ ਸੋਟੀ ਨਾਲ ਤੁਰ ਰਿਹਾ ਸੀ। ਮੈਂ

ਤੇ ਵਲਭ ਜੀ ਨੇ ਪੁਛਿਆ ਕੀ ਗੱਲ! ਕੀ ਹੋਇਆ ਹੈ ਤੈਨੂੰ ?

ਇਹ ਕਹਿਣ ਲੱਗਾ ਜੀ! ਅਜ ਤਾਂ ਮੈਂ ਮਸਾਂ ਬਚਿਆਂ ਹਾਂ। ਸਕੂਲ ਦੀ ਉਤਲੀ ਛਤ ਤੋਂ ਡਿਗਿਆ ਹਾਂ। ਸਤਿਗੁਰਾਂ ਦੀ ਕਿਰਪਾ ਨਾਲ ਬਚਿਆ ਹਾਂ। ਸਿਰਫ ਗੋਡੇ ਉਤੇ ਹੀ ਸੱਟ ਵਜਕੇ ਝਿੱਲੀ ਉਧੜ ਗਈ ਹੈ।

ਇਹ ਕਹਾਣੀ ਸੁਣਕੇ ਮਨ ਹੀ ਮਨ ਅਸੀਂ ਗੁਰੂ ਜੀ ਦਾ ਧੰਨਵਾਦ ਕੀਤਾ। ਅਤੇ ਇਹ ਗੱਲ ਜੋ ਬਹੁਤ ਹੈਰਾਨੀ ਵਾਲੀ ਸੀ, ਕਈਆਂ ਨੂੰ ਦਸੀ। ਚਾਰ ਪੰਜ ਦਿਨਾਂ ਪਿਛੋਂ ਇਹ ਗਲ ਅਸੀਂ ਫੇਰ ਕੀਤੀ। ਕੋਲ ਹੀ ਦਲੀਪ ਸਿੰਘ ਰਮਦਾਸੀਆ ਖਲੋਤਾ ਸੀ, ਕਹਿਣ ਲੱਗਾ ਜੀ! ਇਹ ਸਭ ਝੂਠ ਹੈ। ਮੇਰੇ ਸਾਹਮਣੇ ਥੜੇ ਤੋਂ ਤਿਲਕ ਕੇ ਡਿੱਗਾ ਹੈ।

ਇਸ ਤਰ੍ਹਾਂ ਸਾਨੂੰ ਕਈ ਦਿਨ ਇਸ ਨੇ ਗੱਪ ਮਾਰ ਕੇ ਸ਼ਸ਼ੋ ਪੰਜ ਵਿੱਚ ਪਾਈ ਰੱਖਿਆ। "ਸਾਧ ਸੰਗਤ ਤੇ ਸਾਥੀ ਮੇਰੇ ਵਲ ਵੇਖਕੇ ਹੱਸਣ ਲਗ ਪਏ। ਗੱਲ ਜੋ ਸਤਿਗੁਰਾਂ ਦੀ ਉਹ ਹਰਫ਼ ਬਹਰਫ਼ ਦਰੁਸਤ ਸੀ। ਪਰ........"ਜਿਸ ਦੈ ਹੋਵੈ ਵਲਿ ਸੁ ਕਦੇ ਨ ਹਾਰਦਾ"

ਅਜ ਸਾਇੰਸ ਦਾ ਯੁਗ ਹੈ। ਰੂਸ ਨੇ ਅਜੇਹੇ ਮਿਜ਼ਾਈਲ ਤਿਆਰ ਕਰ ਲਏ ਹਨ ਜੋ ਹਜਾਰਾਂ ਮੀਲ ਦੂਰ ਅਮਰੀਕਾ ਦੇ ਜੰਗੀ ਠਿਕਾਣਿਆਂ ਉਤੇ ਅੱਖ ਦੇ ਫੋਰ ਵਿੱਚ ਸਹੀ ਮਾਰ ਕਰਕੇ ਸਾਰੇ ਠਿਕਾਣੇ ਮਿੰਟਾਂ ਵਿੱਚ ਹੀ ਤਬਾਹ ਕਰ ਸਕਦੇ ਹਨ।

ਇਸਦੇ ਜੁਆਬ ਵਿੱਚ ਅਮਰੀਕਾ ਨੇ ਸਟਾਰਵਾਰ ਪ੍ਰੋਗਰਾਮ ਚਾਲੂ ਕਰ ਦਿਤਾ ਹੈ ਜਿਸਦਾ ਮਕਸਦ ਇਹਨਾਂ ਮਿਜ਼ਾਈਲਾਂ ਨੂੰ ਰੂਸ ਦੇ ਇਲਾਕੇ ਵਿੱਚ ਹੀ ਧ੍ਵਸ ਕਰ ਦੇਣਾ ਹੈ। ਅੱਜ ਦੀ ਸਾਇੰਸ ਤੋਂ ਮੈਂ ਵੀ ਤਾਂ ਕੁਝ ਸਿਖਿਆ ਹੈ। ਗੁਰੂ ਜੀ ਦੀ ਉਸ ਗੱਲ ਦਾ ਜੁਆਬ ਦੇਣ ਦੀ ਵਾਰੀ ਹੁਣ ਮੇਰੀ ਸੀ।

ਗੁਰੂ ਜੀ ਅਤੇ ਸਾਧ ਸੰਗਤ ਨੂੰ ਮੁਖਾਤਬ ਕਰਕੇ ਮੈਂ ਕਿਹਾ–ਸਚੇ ਪਾਤਸ਼ਾਹ ਮੇਰੇ ਦਾਦਾ ਸਹੁਰੇ, ਸ੍ਰ. ਭਾਨ ਸਿੰਘ ਜੀ ਨੇ ਆਪਣੇ ਪੋਤਰੇ ਨੂੰ ਕਿਹਾ।

"ਗੁਰਚਰਨ! ਜਾਹ ਕਿਸੇ ਦੇ ਰੇਡੀਓ ਤੋਂ ਘੜੀ ਮਿਲਾ ਲਿਆ। ਪਾਣੀ ਵਢਣ ਦਾ ਟਾਈਮ ਹੋਣ ਵਾਲਾ ਹੈ।

ਗੁਰਚਰਨ ਨੇ ਕਿਹਾ ਬਾਬਾ ਜੀ! ਮੈਂ ਘੜੀ ਮਿਲਾ ਲਿਆਇਆ ਹਾਂ, ਫੱਲੇ ਦੇ ਰੇਡੀਓ ਨਾਲ। ਬਾਬੇ ਕਿਹਾ–ਧੀ ਵਾਲਿਆ! ਕਦੇ ਚੂੜ੍ਹਿਆਂ ਦੇ ਰੇਡੀਓ ਵੀ ਸਹੀ ਹੋਏ ਨੇ ? ਜਾਹ ਕਿਸੇ ਜੱਟ ਦੇ ਰੇਡੀਓ ਨਾਲ ਮਿਲਾ ਕੇ ਲਿਆ।

ਮੈਂ ਕਿਹਾ ਜੀ! ਜੱਟ ਤਾਂ ਹੋ ਗਿਆ ਝੂਠਾ ਤੇ ਚਮਿਆਰ ਹੋ ਗਿਆ ਸੱਚਾ।

ਮੇਰਾ ਲਤੀਫਾ ਸੁਣਕੇ ਪੰਡਿਤ ਗੁਪਾਲ ਸਿੰਘ ਜੀ ਤਾਂ ਹੱਸਦੇ ਹੱਸਦੇ ਲੋਟ ਪੋਟ ਹੋ ਗਏ। ਬਾਕੀ ਸੰਗਤ ਵੀ ਹੱਸ ਹੱਸ ਕੇ ਦੂਹਰੀ ਹੋ ਗਈ। ਸਤਿਗੁਰੂ ਜੀ ਖਾਮੋਸ਼ ਹੋ ਗਏ। ਕਹਿਣ ਲਗੇ ਹੁਣ ਤਕ ਤਾਂ ਮੇਰੀ ਗਲ ਨੂੰ ਇਹ ਠੀਕ ਮੰਨਦਾ ਰਿਹਾ ਹੈ ਤੇ ਅਜ ਨਵਾਂ ਤਲੀਫਾ ਘੜ ਮਾਰਿਆ ਹੈ।

ਮੈਂ ਦੋਬਾਰਾ ਫੇਰ ਅਰਜ਼ ਕੀਤੀ–ਸਚੇ ਪਾਤਸ਼ਾਹ ਤੁਹਾਨੂੰ ਤਾਂ ਮੁੱਢ ਤੋਂ ਹੀ ਚੂੜੇ ਚਮਿਆਰਾਂ ਤੇ ਨਾਈਆਂ ਜੁਲਾਇਆਂ ਦੀਆਂ ਗੱਲਾਂ ਨੂੰ ਸਚੀ ਮੰਨਣ ਦੀ ਬਾਣ ਹੈ। ਕਬੀਰ- ਫਰੀਦ, ਰਵੀਦਾਸ, ਬਾਲਮੀਕ, ਸਾਰੇ ਹੀ ਤੁਹਾਡੇ ਅਨਿਨ ਭਗਤ ਹਨ। ਸਾਡਾ ਇਕ, ਧੰਨਾ ਜੱਟ ਸੀ, ਜਿਸ ਨੇ ਆਰਤੀ ਦੀ ਜਗ੍ਹਾ ਆਰਤਾ ਉਚਾਰਿਆ। ਪੰਡਿਤ ਗੋਪਾਲ ਸਿੰਘ ਜੀ ਨੇ ਏਸ ਨੂੰ ਵੀ ਕਹਿ ਦਿਤਾ।

"ਆਰਤੀ ਦੀ ਥਾਂ, ਆਰਤਾ ਉਚਾਰਨ ਵਾਲੀ ਗੱਲ ਅਸਲੋਂ ਗਲਤ ਹੈ। ਧੰਨੇ ਨੇ ਤਾਂ ਦੁਖੀ ਹੋ ਕੇ–ਆਰਤ ਨਾਦ ਕੀਤਾ ਹੈ–ਹੇ ਰੱਬ ਜੀ! ਮੈਂ ਭੁਖਾ ਮਰ ਰਿਹਾ ਹਾਂ। ਮੈਨੂੰ ਵਧੀਆ ਕਣਕ, ਝਾਂਜਰਾਂ ਵਾਲੀ ਬੋਤੀ, ਵਧੀਆ ਜੁੱਤੀ ਤੇ ਬਹੁਤ ਸੋਹਣੀ ਘਰ ਵਾਲੀ ਦੇਹ, ਏਸ ਵਿੱਚ ਆਰਤੀ ਵਾਲੀ ਕੇਹੜੀ ਗੱਲ ਹੈ?

ਪੰਡਿਤ ਜੀ ਨੇ ਤਾਂ ਅਜ ਮਾੜਾ ਮੋਟਾ ਜਿਹੜਾ ਆਸਰਾ ਸੀ–ਸਾਨੂੰ ਧੰਨੇ ਜੱਟ ਦਾ, ਉਹ ਵੀ ਖਤਮ ਕਰ ਦਿੱਤਾ ਹੈ!

ਮੇਰੀ ਇਸ ਵਿਆਖਿਆ ਤੋਂ ਸਤਿਗੁਰੂ ਜੀ ਵੀ ਬਹੁਤ ਹੱਸੇ, ਏਸ ਤਰ੍ਹਾਂ ਸਾਰਾ ਵਾਤਾਵਰਣ ਹੀ ਅਧਾ ਘੰਟਾਂ ਰਸ ਰੰਗ ਵਿੱਚ ਬੀਤ ਗਿਆ। ਤੇ ਚਾਚਾ ਚੰਡੀਗੜ੍ਹੀਆ ਵੀ ਹੁਣ ਆਣ ਹਾਜ਼ਰ ਹੋਇਆ।

ਗੁਰੂ ਜੀ ਦੀ ਹਾਜ਼ਰੀ ਵਿੱਚ ਸਾਨੂੰ ਸਾਰਿਆਂ ਨੂੰ ਮੁਖਾਤਿਬ ਕਰਕੇ–ਚਾਚੇ ਨੇ ਆਖਿਆ–"ਮੈਂ ਹਾਸ ਵਿਅੰਗ ਦੀ ਬਹੁਤ ਵੱਡੀ ਪੁਸਤਕ ਲਿਖ ਰਿਹਾ ਹਾਂ। ਇਸ ਦੀ ਤਿਆਰੀ ਉਤੇ ਮੇਰੇ ਪੂਰੇ ਪੰਜਾਹ ਸਾਲ ਲਗੇ ਹਨ। ਹੁਣ ਆਖਰੀ ਪੰਨੇ ਪੂਰੇ ਕਰਨੇ ਹਨ, ਗੁਰੂ ਰਾਮ ਸਿੰਘ, ਗੁਰੂ ਹਰੀ ਸਿੰਘ, ਗੁਰੂ ਪ੍ਰਤਾਪ ਸਿੰਘ ਜੀ ਤੇ ਸਤਿਗੁਰੂ ਜਗਜੀਤ ਸਿੰਘ ਉਤੇ। ਨਾਮਧਾਰੀ ਇਤਿਹਾਸ ਵਿਚੋਂ ਤੇ ਸਤਿਗੁਰੂਆਂ ਦੇ ਜੀਵਨ ਵਿਚੋਂ ਮੈਨੂੰ ਹਾਸ-ਵਿਅੰਗ ਭਾਲ ਕੇ ਮੇਰੀ ਝੋਲੀ ਭਰ ਦਿਓ। ਤੁਹਾਡੇ ਅਗੇ ਮੇਰੀ ਏਹੋ ਪ੍ਰਾਰਥਨਾ ਹੈ। ਪਹਿਲਾਂ ਮੈਂ ਦੁਨੀਆਂ ਦੇ ਸਾਰੇ ਮਹਾਂਪੁਰਸ਼ਾਂ ਦੇ ਜੀਵਨ ਫਲਸਫੇ ਫੋਲ ਕੇ, ਹਾਸ ਵਿਅੰਗ ਦੇ ਸੈਂਕੜੇ ਸਫੇ ਮੁਕੰਮਲ ਕਰ ਦਿਤੇ ਹਨ। ਹੁਣ ਮੈਨੂੰ ਤੁਹਾਡੀ ਮਦਦ ਦੀ ਲੋੜ ਹੈ।"

ਮੇਰੀ ਤਾਂ ਉਸੇ ਵੇਲੇ ਤੋਂ ਨਬਜ਼ ਤੇਜ਼ ਹੋ ਰਹੀ ਹੈ। ਏਹ ਕਿੰਨੇ ਕੁਵੇਲੇ ਤੀਰ ਜੀ ਨੇ ਸਾਨੂੰ ਇਮਤਿਹਾਨ ਵਿਚ ਪਾ ਦਿਤਾ ਹੈ। ਅਜ ਨਾ ਤਾਂ ਸੰਤ ਇੰਦਰ ਸਿੰਘ ਜੀ ਚੱਕਰਵਰਤੀ ਸਾਡੇ ਵਿੱਚ ਹੈਨ ਜੋ ਹਾਸਰਸ ਦੇ ਬਾਦਸ਼ਾਹ ਸਨ। ਅਤੇ ਸਤਿਗੁਰੂ ਜੀ ਦਾ ਸਾਰਾ ਜੀਵਨ ਜ਼ਬਾਨੀ ਯਾਦ ਸੀ। ਅਤੇ ਨਾ ਸੰਤ ਨਿਧਾਨ ਸਿੰਘ ਜੀ ਆਲਮ ਤੇ ਨਾ ਹੀ ਸੰਤ ਮੰਗਲ

ਸਿੰਘ ਜੀ ਅਰਸ਼ੀ ਫਰਿਸ਼ਤੇ ਆਦਿ। ਅੱਛਾ ਸਤਿਗੁਰੂ ਆਪ ਹੀ ਮੋਰਚਾ ਫਤੇ ਕਰਨ ਵਾਲੇ ਹੈਨ!

ਕੋਠੇ ਉਤੇ ਲੇਖਕ ਪਾਰਟੀ ਦੇ ਤੀਰ ਜੀ ਖਲੋਤੇ ਸਨ। ਨਾਮਧਾਰੀ ਲੀਡਰਾਂ ਦੇ ਹਾਸ ਵਿਅੰਗ ਦੀ ਚਰਚਾ ਸ਼ੁਰੂ ਸੀ। ਗੱਲ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ ਉਤੇ ਹੋ ਰਹੀ ਸੀ। ਤੀਰ ਜੀ ਕਹਿਣ ਲੱਗੇ, ਇਕ ਗਲ ਉਹਨਾਂ ਦੀ ਮੈਨੂੰ ਵੀ ਯਾਦ ਹੈ। ਗੱਲ ਲਾਹੌਰ ਭਾਟੀ ਦਰਵਾਜ਼ੇ ਦੀ ਹੈ। ਸਿਖਾਂ ਤੇ ਮੁਸਲਮਾਨਾਂ ਦੀ ਕਸ਼ਮਕਸ਼ ਜ਼ੋਰਾਂ ਤੇ ਸੀ। ਸੰਤ ਮੰਗਲ ਸਿੰਘ ਜੀ ਮੁਸਲਮਾਨਾਂ ਦੇ ਇਕ ਭਾਰੀ ਜਲੂਸ ਨੂੰ ਸੰਬੋਧਨ ਕਰ ਰਹੇ ਸਨ :

ਗੁਰੂ ਨਾਨਕ ਦੇਵ ਜੀ ਮੁਹੰਮਦ ਸਾਹਿਬ ਦੇ ਜੀਵਨ ਦਰਸ਼ਨ ਤੋਂ ਬਹੁਤ ਹੀ ਪ੍ਰਭਾਵਿਤ ਹੋਏ ਸਨ। ਉਹ ਚਾਹੁੰਦੇ ਸਨ—ਮੱਕਾ ਸ਼ਰੀਫ ਜਾ ਕੇ, ਮੁਸਲਿਮ ਤਾਲੀਮ ਹਾਸਲ ਕਰਕੇ ਮੋਮਨ ਬਣਿਆ ਜਾਵੇ। ਏਸ ਗਲ ਦੀ ਗਵਾਹੀ ਭਾਈ ਗੁਰਦਾਸ ਨੇ ਵੀ ਵਾਰਾਂ ਭਾਈ ਗੁਰਦਾਸ ਜੀ ਵਿੱਚ ਦਿਤੀ ਹੈ।

ਬਾਬਾ ਫਿਰਿ ਮਕੇ ਗਇਆ
ਨੀਲ ਬਸਤ੍ਰ ਧਾਰੇ ਬਨਵਾਰੀ
ਆਸਾ ਹਥਿ ਕਿਤਾਬ ਕਛਿ
ਕੂਜਾ ਬਾਂਗ ਮੁਸਲਾ ਧਾਰੀ।

ਏਸ ਤਰ੍ਹਾਂ ਮਕਾ ਸ਼ਰੀਫ ਜਾ ਕੇ, ਗੁਰੂ ਨਾਨਕ ਦੇਵ ਜੀ ਨੇ ਸ਼ਰਹ ਮੁਹੰਮਦੀ ਵਿੱਚ ਪ੍ਰਵੇਸ਼ ਕੀਤਾ ਅਤੇ ਪੱਕੇ ਮੁਸਲਮਾਨ ਬਣ ਗਏ।

ਏਸ ਲੈਕਚਰ ਦੌਰਾਨ ਮੁਸਲਮਾਨਾਂ ਜ਼ੋਰ ਸ਼ੋਰ ਨਾਲ ਨਾਹਰੇ ਲਾਉਣੇ ਸ਼ੁਰੂ ਕਰ ਦਿਤੇ।

ਯਾ ਐਲੀ! ਅੱਲਾਹੂ ਅਕਬਰ
ਨਾਨਕ ਪੀਰ! ਸਾਡਾ ਪੀਰ
ਨਾਨਕ ਪੀਰ ਦਸਤਗੀਰ!

ਬਾਹਰ ਖਾਲਸਿਆਂ ਦਾ ਭਾਰੀ ਇਕੱਠ, ਏਹ ਸਭ ਕੁਝ ਲਾਊਡ ਸਪੀਕਰ ਤੇ ਸੁਣ ਰਿਹਾ ਸੀ। ਸਿੰਘ ਬੜੇ ਜੋਸ਼ ਵਿੱਚ ਆਏ ਹੋਏ ਸਨ। ਕਹਿੰਦੇ ਸਨ ਸੰਤ ਨੂੰ ਬਾਹਰ ਆ ਲੈਣ ਦਿਓ, ਲੈਂਦੇ ਹਾਂ ਉਸਦੀ ਖ਼ਬਰ।

ਏਨੇ ਨੂੰ ਸੰਤ ਹੱਸਦੇ ਹੱਸਦੇ ਜਲੂਸ ਤੋਂ ਬਾਹਰ ਆ ਗਏ। ਅਗੋਂ ਸਿਖ ਸੰਗਤਾਂ ਨੇ ਘੇਰਾ ਪਾ ਕੇ ਆਖਿਆ।

ਸੰਤ ਜੀ! ਮੁਸਲਮਾਨਾਂ ਦੇ ਜਲੂਸ ਵਿੱਚ ਕੀ ਜਖ਼ਾਂ ਮਾਰਦੇ ਆਏ ਹੋ ?

ਸੰਤਾਂ ਕਿਹਾ—ਮੁਸਲਮਾਨਾਂ ਨੇ ਮੈਨੂੰ ਵੀਹ ਰੁਪਏ ਦਿਤੇ ਸਨ। ਮੈਂ ਗੁਰੂ ਨਾਨਕ ਜੀ ਨੂੰ ਮੁਸਲਮਾਨ ਬਣਾ ਦਿਤਾ! ਤੁਸੀਂ ਪੰਝੀ ਰੁਪਏ ਦਿਓ, ਹੁਣੇ ਮੁਹੰਮਦ ਸਾਹਿਬ ਨੂੰ ਕਛਹਿਰਾ ਪੁਆ ਦਿਆਂਗਾ!!

ਸਾਰੇ ਲੋਟ ਪੋਟ ਹੁੰਦੇ ਖਿਲਰ ਗਏ।

(ਨੋਟ—ਉਸ ਵੇਲੇ ਇਕ ਰੁਪੈਆ, ਅਜ ਦੇ ਪੰਜਾਹ ਰੁਪਏ ਦੇ ਬਰਾਬਰ ਸੀ। ਚਾਂਦੀ ਦਾ ਜੋ ਸੀ)

ਦੋ ਤਿੰਨ ਘੰਟੇ ਤੀਰ ਜੀ ਨਾਲ ਵਿਚਾਰ ਵਟਾਂਦਰਾ ਚਲਦਾ ਰਿਹਾ। ਸਾਡੇ ਸਾਰਿਆਂ ਦੀ ਵਾਕਫੀ ਸਤਿਗੁਰੂ ਜੀ ਨੇ ਤੀਰ ਨੂੰ ਦਿਤੀ। ਤੀਰ ਜੀ ਕਹਿਣ ਲਗੇ ਹੰਸਪਾਲ ਜੀ, ਕਵੀ ਜੀ, ਦਲੀਪ ਜੀ ਨੂੰ ਤਾਂ ਮੈਂ ਪਹਿਲਾਂ ਹੀ ਜਾਣਦਾ ਹਾਂ। ਜਸਵਿੰਦਰ ਸਿੰਘ ਬਾਬਤ ਗੁਰੂ ਜੀ ਕਿਹਾ, ਏਹ ਨੌਜੁਆਨ, ਬੜਾ ਹੋਣਹਾਰ ਹੈ। ਤੇ ਨਾਮਧਾਰੀ ਲਿਟਰੇਚਰ ਤੇ ਰੀਸਰਚ ਕਰ ਰਿਹਾ ਹੈ। ਮੇਰੀ ਬਾਬਤ ਕਹਿਣ ਲਗੇ—ਰਾਜਿੰਦਰ ਸਿੰਘ ਮੇਰੇ ਮਾਮਾ ਜੀ ਦਾ ਲੜਕਾ ਹੈ। ਅਸੀਂ ਕੱਠੇ ਪੜੇ, ਕੱਠੇ ਖੇਡੇ, ਕੱਠੇ ਰੁਸੇ, ਕੱਠੇ ਰੁੱਸੇ। ਘੋਲ ਖੇਡਾਂ ਸਭ ਕਠਿਆਂ ਹੀ ਕੀਤੀਆਂ ਤੇ ਰਾਗ ਵਿਦਿਆ ਵੀ ਕਠਿਆਂ ਹੀ ਸਿਖੀ। ਅਖੀਰ ਵਿੱਚ ਕਹਿਣ ਲਗੇ—ਜੋ ਚੀਜ਼ਾਂ ਰਾਗ ਦੀਆਂ ਮੈਨੂੰ ਯਾਦ ਨਹੀਂ। ਏਸ ਨੂੰ ਯਾਦ ਹਨ। ਜਦੋਂ ਉਹਨਾਂ ਏਹ ਕਿਹਾ—ਏਸ ਦੀ ਯਾਦਦਾਸ਼ਤ ਮੇਰੇ ਨਾਲੋਂ ਜ਼ਿਆਦਾ ਹੈ। ਮੈਂ ਕਿਹਾ—ਜੀ ਯਾਦਦਾਸ਼ਤ ਮੇਰੇ ਨਾਲ ਵਟਾ ਲਓ। ਮੈਨੂੰ ਆਪ ਦੀ ਦੇ ਦਿਓ, ਤੇ ਮੇਰੀ ਯਾਦਦਾਸ਼ਤ ਤੁਸੀਂ ਲੈ ਲਓ ?

ਖੂਬ ਹਾਸਾ ਪਿਆ ਮੇਰੇ ਲੱਕ ਵਿੱਚ ਹੱਥ ਮਾਰਕੇ ਕਹਿਣ ਲੱਗੇ ਠੀਕ ਹੈ।

**ਮਾਲਾ ਦੀ ਬਖਸ਼ਿਸ**

ਮੰਡੀ ਤੋਂ ਚਲਕੇ ਅਜੇ ਭੌਂਤਰ ਨਹੀਂ ਸਾਂ ਪਹੁੰਚੇ ਸਾਰੀਆਂ ਕਾਰਾਂ ਸੜਕ ਦੇ ਇਕ ਪਾਸੇ ਹੋ ਕੇ ਖਲੋ ਗਈਆਂ। ਪਿਛੇ ਕਾਰਾਂ ਦੀ ਉਡੀਕ ਵਿੱਚ। ਸਤਿਗੁਰੂ ਜੀ ਨੂੰ ਜਦੋਂ ਵੀ ਥੋੜੀ ਜਹੀ ਵੇਹਲ ਮਿਲ ਜਾਂਦੀ ਕਾਰਵਿਹਾਰ ਤੋਂ ਝਟ ਕਿਸੇ ਨਾ ਕਿਸੇ ਨਿਤ ਨੇਮ ਵਿੱਚ ਰੁਝ ਜਾਂਦੇ ਹੈਨ। ਹੁਣ ਉਹ ਮਾਲਾ ਫੇਰ ਰਹੇ ਸਨ। ਸੰਤ ਤਰਸੇਮ ਸਿੰਘ ਜੀ ਵੀ ਨਵੀਂ ਨਕੋਰ ਮਾਲਾ ਹੱਥ ਵਿੱਚ ਫੜੀ ਪਿਛੇ ਖਲੋਤੇ ਸਨ। ਸਤਿਗੁਰਾਂ ਦੇ ਹੱਥ ਵਿੱਚ ਨਵੀਂ ਨਕੋਰ ਮਾਲਾ ਵੇਖ ਕੇ ਮੈਨੂੰ ਮੰਡੀ ਦੀ ਬੀਬੀ ਦੀ ਇਕ ਗਲ ਯਾਦ ਆ ਗਈ। ਮੈਂ ਉਹੋ ਗਲ ਸਤਿਗੁਰੂ ਜੀ ਅਗੇ ਸ਼ੁਰੂ ਕਰ ਦਿਤੀ ਜੋ ਮਾਲਾ ਫੇਰ ਰਹੇ ਸਨ।

ਮੰਡੀ ਸੁਬ੍ਹਾ ਸਵੇਰੇ ਇਕ ਬੀਬੀ ਮੈਨੂੰ ਕਹਿਣ ਲਗੀ—ਵੇਖੋ ਸੰਤ ਜੀ! ਮੈਂ ਤੇ ਮੇਰੇ ਬੱਚੇ ਵੀਹ ਦਿਨਾਂ ਤੋਂ ਸੁਬ੍ਹਾ ਸਵੇਰੇ ਇਸ਼ਨਾਨ ਕਰਕੇ ਤਿੰਨ ਚਾਰ ਘੰਟੇ ਬੈਠ ਕੇ ਨਾਮ ਜਪਦੇ ਹਾਂ। ਬਾਕੀ ਸਾਰਿਆਂ ਨੂੰ ਇਨਾਮ ਮਿਲ ਗਏ ਹੈਨ। ਮੈਨੂੰ ਅਜ ਕੋਈ ਇਨਾਮ ਨਹੀਂ ਮਿਲਿਆ।

ਮੈਂ ਕਿਹਾ—ਭੋਲੀਏ ਤੂੰ ਕਿਹੜੇ ਇਨਾਮਾਂ ਨੂੰ ਰੋਂਦੀ ਏਂ ? ਮੈਨੂੰ ਕਈ ਮਹੀਨੇ ਹੋ ਗਏ ਨੇ ਸਤਿਗੁਰਾਂ ਦੇ ਨੇੜੇ ਤੇੜੇ ਹੁਕਮ

ਵਿੱਚ ਰਹਿੰਦਿਆਂ ਨੂੰ। ਏਥੇ ਜਦੋਂ ਨਵਾਂ ਆਦਮੀ ਔਂਦਾ ਹੈ—ਗੁਰੂ ਜੀ ਉਸ ਨੂੰ, ਗੁਟਕਾ, ਮਾਲਾ, ਦਸਤਾਰ, ਪੈਸੇ ਤੇ ਹੋਰ ਕਈ ਕੁਝ ਦੇਕੇ ਸਨਮਾਨਤ ਕਰਦੇ ਨੇ ਅਤੇ ਮੈਨੂੰ ਅਜੇ ਤਕ ਮਾਲਾ ਵੀ ਨਹੀਂ ਬਖਸ਼ੀ। ਏਨਾ ਸੁਣਕੇ ਬੀਬੀ ਤਾਂ ਵਿਚਾਰੀ ਚੁਪ ਹੋ ਗਈ, ਅਤੇ ਸਤਿਗੁਰੂ ਜੀ ਤੇ ਸੰਗਤ ਹੱਸ ਪਏ। ਸੰਤ ਤਰਮਸੇਮ ਸਿੰਘ ਜੀ ਨੇ ਮਾਲਾ ਮੇਰੇ ਵੱਲ ਵਧਾਈ। ਗੁਰੂ ਜੀ ਨੇ ਇਸ਼ਾਰੇ ਨਾਲ ਰੋਕ ਦਿਤਾ। ਮੈਂ ਅਜੇ ਮੂੰਹ ਦੂਸਰੇ ਪਾਸੇ ਕੀਤਾ ਹੀ ਸੀ, ਕਿ ਸਤਿਗੁਰੂ ਜੀ ਨੇ ਆਪਣੀ ਮਾਲਾ ਮੇਰੇ ਗਲ ਵਿੱਚ ਪਾ ਦਿੱਤੀ। ਤੁਹਾਨੂੰ ਪਤਾ ਹੀ ਹੈ—ਕਵੀ ਤਾਂ ਅਕਾਸ਼ ਉਡਾਰੀਆਂ ਲੈਂਦੇ ਹੀ ਰਹਿੰਦੇ ਹੈਨ। ਸ੍ਰੀ ਪ੍ਰੀਤਮ ਸਿੰਘ ਜੀ ਕਵੀ, ਜੋ ਅਤਿ ਕਥਨੀ ਵਿੱਚ ਸਾਡੇ ਸਭ ਤੋਂ ਅਗੇ ਹੈਨ—ਕਹਿਣ ਲੱਗੇ :

"ਵਾਹਵਾ ਕਿਆ ਨਜ਼ਾਰਾ ਹੈ।

ਮੈਨੂੰ ਤੇਰੇ ਵਿਚੋਂ ਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋ ਰਹੇ ਨੇ।"

ਪੰਡਿਤ ਗੋਪਾਲ ਸਿੰਘ ਜੀ ਨੇ ਕਿਹਾ—ਬਹੁਤ ਖੂਬ ਮਾਲਾ ਨਾਲ ਬਹੁਤ ਫਬਦੇ ਹੋ। ਸਾਰੀ ਸੰਗਤ ਏਸ ਅਲੌਕਿਕ ਦ੍ਰਿਸ਼ ਵਿੱਚ—ਮੰਤ੍ਰ ਮੁਗਧ, ਸਭ ਕੁਝ ਦੇਖ ਰਹੀ ਸੀ।

ਏਸ ਸਫ਼ਰ ਦੇ ਮੰਡੀ ਤੋਂ ਮਨਾਲੀ ਤਕ ਦੇ ਸਾਰੇ ਨਜ਼ਾਰੇ—ਸੰਤ ਗੁਰਮੁਖ ਸਿੰਘ ਜੀ ਨੇ ਕੈਮਰਾ ਫ਼ਿਲਮ ਅੰਦਰ ਬੰਦ ਕਰ ਲਏ ਹੈਨ। ਹਿਮਾਚਲ ਦੀ ਏਸ ਸੁਪਨਿਆਂ ਦੀ ਵਾਦੀ—ਫਿਲਮ, ਏਹਨਾਂ ਕੋਲੋਂ ਮਿਲ ਸਕਦੀ ਹੈ। ਏਸ ਫਿਲਮ ਵਿੱਚ ਸਤਿਗੁਰੂ ਜੀ ਖੁਲ੍ਹੇ ਦਰਸ਼ਨ, ਪਹਾੜਾਂ ਅਤੇ ਸ਼ਹਿਰਾਂ ਸਮੇਤ, ਦਰਿਆ ਨਾਲਿਆਂ ਦੇ ਸੰਜੋਏ ਹੋਏ ਹੈਨ। ਪਹਾੜੀ ਜੰਗਲ, ਬਰਫ਼ਾਂ ਦੀਆਂ ਚੋਟੀਆਂ, ਮਨਾਲੀ ਦੇ ਹੋਟਲ ਤੇ ਸਤਿਗੁਰਾਂ ਦੀ ਪਹਾੜੀ ਕੋਠੀ ਦੇ, ਪੂਰੇ ਦ੍ਰਿਸ਼। ਪਤਾ ਇਕ ਵਾਰ ਫੇਰ ਯਾਦ ਕਰੋ :—ਸੰਤ ਗੁਰਮੁਖ ਸਿੰਘ ਜੀ ਕੈਮਰਾਮੈਨ ਸ੍ਰੀ ਭੈਣੀ ਸਾਹਿਬ।

ਅਸੀਂ ਹੁਣ ਕੁਲੂ ਸ਼ਹਿਰ ਵਲ ਵਧ ਰਹੇ ਸਾਂ। ਦਸਹਿਰਾਂ ਗਰਾਊਂਡ—ਜਿਥੇ ੧੯੪੭ ਵਿੱਚ ਏਡੇ ਭਾਰੇ ਭਾਰੇ ਦਿਆਰ ਦੇ ਅਣਗਿਣਤ ਰੁੱਖ ਸਨ, ਜਿਸ ਦੀ ਤੁਸੀਂ ਕਲਪਨਾ ਵੀ ਨਹੀਂ ਕਰ ਸਕਦੇ, ਅੱਜ ਬਿਲਕੁਲ ਨੰਗ ਮਨੰਗਾ— ਮਹਿਤਾ ਜੀ ਦੇ ਸਿਰ ਦੀ ਤਰ੍ਹਾਂ ਘੋਨਮ ਘੋਨ। ਹਾਂ ਸ਼ਹਿਰ ਬਹੁਤ ਵਧ ਗਿਆ ਸੀ। ਦਰਿਆ ਬਿਆਸਾ ਦਾ ਸਖਣਾਂ ਸਖਣਾਂ ਪਾੜ ਤੇ ਪਹਾੜਾਂ ਦੀਆਂ ਵਾਦੀਆਂ, ਰੰਗ ਬੇਰੰਗੀ ਧੁਪ ਛਾਂ, ਮੌਸਮ ਬਹੁਤ ਹੀ ਸੁਹਾਵਣਾਂ ਸੀ—ਪਹਾੜਾਂ ਵਿੱਚ ਸੂਰਜ ਲੁਕਣ ਮਿਟੀ ਖੇਡ ਰਿਹਾ ਜਾਪਦਾ ਸੀ। ਸਤਿਗੁਰੂ ਜੀ ਦੀ ਮਰਸਡੀਜ਼ ਕਾਰ ਤੋਂ ਅਗੇ—ਨੰਗੇ ਧੜ ਲੜਨ ਵਾਲੇ ਯੋਧਿਆ ਦੀ ਜੀਪ ਸੀ। ਜੋ ਤੇਜ਼ੀ ਨਾਲ ਟਰੈਫ਼ਕ ਤੋਂ ਰਸਤਾ ਸਾਫ਼ ਕਰੌਂਦੇ ਜਾ ਰਹੇ ਸਨ। ਮਨਾਲੀ ਏਥੋਂ ਅਜੇ ਵੀ ਬਹੁਤ ਦੂਰ ਸੀ ੨੪ ਮੀਲ। ਪਹਾੜ ਵਿੱਚ ਮੀਲ ਰਾਜਸਥਾਨ ਦੇ ਕੋਹਾਂ ਦੀ ਤਰਾਂ ਬਹੁਤ ਲੰਬੇ ਹੋ ਜਾਂਦੇ ਨੇ। ਕਾਰਾਂ ਦੀ ਤੇਜ਼ ਘੀਂ ਘੀਂ ਤੋਂ ਤਾਂ ਮਾਲੂਮ ਹੁੰਦਾ ਹੈ ਕਿ ਅਸੀਂ ਬਹੁਤ ਤੇਜ਼ੀ ਨਾਲ ਅਗੇ ਵਧ ਰਹੇ ਹਾਂ। ਪਰ ਜਦੋਂ ਬਹੁਤ ਉਚੇ ਚੜ੍ਹ ਜਾਂਦੇ ਹਾਂ, ਪਹਾੜ ਉਤੇ। ਹੇਠਾਂ, ਹੁਣ ਤਕ ਦੀਆਂ ਸਾਰੀਆਂ ਸੜਕਾਂ ਤੇ ਦਰਿਆ ਸਾਫ਼ ਦਿੱਸਣ ਲੱਗ ਜਾਂਦੇ ਹੈਨ। ਹਾਂ, ਪਰ ਮੰਡੀ ਤੋਂ ਕੁਲੂ-ਮਨਾਲੀ ਤਕ ਦਾ ਏਹ ਰਸਤਾ, ਦੂਸਰੇ ਪਹਾੜਾਂ ਤੋਂ ਬਿਲਕੁਲ ਵਖਰੀ ਤਰ੍ਹਾਂ ਦਾ, ਕਾਫ਼ੀ ਸਾਫ਼ ਤੇ ਬਿਨਾਂ ਬਹੁਤੇ ਉਤਾਰ ਚੜ੍ਹਾਵ ਤੋਂ ਕਾਫ਼ੀ ਮੁਕਤ ਸੀ। ਸੂਰਜ ਛਿੱਪ ਗਿਆ ਸੀ ਤੇ ਹਨੇਰਾ ਪੈਰੋ ਪੈਰ ਵਧ ਗਿਆ ਸੀ ਅਤੇ ਮਨਾਲੀ ਦੀ ਮਨੋਰਮ ਆਬਾਦੀ ਵਿੱਚ ਅਸੀਂ ਪਹੁੰਚ ਗਏ ਸਾਂ। ਮਨਾਲੀ ਹਿਮਾਚਲ ਪ੍ਰਦੇਸ਼ ਦੀ ਸਭ ਤੋਂ ਖੂਬਸੂਰਤ ਵਾਦੀ ਵਾਲਾ ਸ਼ਹਿਰ ਹੈ। ਜਿਥੇ ਖੁਲ੍ਹੀ ਤਰ੍ਹਾਂ ਚਮਕਦੀ ਹੋਈ ਬਰਫ਼ ਦੇ ਪਹਾੜ ਚੁਫੇਰੇ ਨਜ਼ਰ ਔਂਦੇ ਹੈਨ। ਨੀਚੇ ਹਰੀ ਹਰੀ ਦ੍ਰਿਸ਼ਾਵਲੀ। ਰਾਤ ਨੂੰ ਤਾਂ ਸਾਰਾ ਹਿਮਾਚਲ ਹੀ ਬਿਜਲੀ ਦੀ ਰੌਸ਼ਨੀ ਨਾਲ ਜਗਮਗਾ ਉਠਦਾ ਹੈ। ਜੇ ਅੱਜ ਹਨੂਮਾਨ ਨੂੰ ਸੰਜੀਵਨੀ ਬੂਟੀ ਵਾਸਤੇ ਭੇਜਿਆ ਜਾਂਦਾ ਤਾਂ ਯਕੀਨਨ ਪਹਾੜੀ ਮਕਾਨਾਂ ਦੁਆਲੇ ਹੀ ਘੁੰਮਦਾ ਘਮੌਂਦਾ ਦਿਨ ਚੜ੍ਹਾ ਦਿੰਦਾ ਤੇ ਬਲਬਾਂ ਦੀ ਰੌਸ਼ਨੀ ਵਿੱਚ ਗੁਆਚ ਜਾਂਦਾ।

ਅਚਾਨਕ ਕਾਰਾਂ ਰੁਕੀਆਂ। ਸੇਬਾਂ ਦੇ ਬਗੀਚੇ ਵਿੱਚ ਪੂਰੀ ਤਰ੍ਹਾਂ ਅਰਾਮਦੇਹ ਮਗਰ ਸਾਦਾ ਜੇਹੀ ਕੋਠੀ। ਏਹੋ ਸਤਿਗੁਰੂ ਜੀ ਦੀ ਅਰਾਮਗਾਹ ਹੈ। ਪੂਰੀ ਤਰ੍ਹਾਂ ਖੁਲ੍ਹੀ ਖੁਲ੍ਹੀ। ਬਿਆਸਾ ਦੇ ਕਿਨਾਰੇ। ਹਰ ਤਰਾਂ ਦੀ ਸਹੂਲਤ ਏਥੇ ਮੌਜੂਦ ਹੈ। ਕੋਠੀ ਦੇ ਬਿਲਕੁਲ ਸਾਹਮਣੇ ਤੇ ਬਰਾਬਰ-ਬਰਾਬਰ ਹੋਟਲਾਂ ਦੀਆਂ ਪੰਗਤੀਆਂ ਬਣ ਗਈਆਂ ਤੇ ਬਣ ਰਹੀਆਂ ਹੈਨ। ਕਲੇ ਕਲੇ ਕਮਰੇ ਅਤੇ ਉਤੇ ਦੀਵਾਨ ਸਥਾਨ ਜੋ ਸ਼ੀਸ਼ਿਆਂ ਨਾਲ ਚੁਫੇਰਿਓਂ ਬੰਦ ਕੀਤਾ ਗਿਆ। ਏਅਰ ਕੰਡੀਸ਼ੰਡ ਜੇਹਾ ਹੀ ਬਣ ਗਿਆ ਹੈ। ਸਤਿਗੁਰੂ ਜੀ ਨੇ ਸਾਨੂੰ ਵਖਾਇਆ। ਅੱਠ ਦਸ ਸਰੀਰਾਂ ਨੂੰ ਹੋਟਲਾਂ ਵਿੱਚ ਹੀ ਠਹਿਰਾਇਆ ਗਿਆ। ਜਿਥੇ ਲਾਈਟ, ਬਿਸਤਰੇ ਤੇ ਗਰਮ ਪਾਣੀ ਆਦਿ ਦਾ ਪੂਰਾ ਇੰਤਜ਼ਾਮ ਸੀ।

ਸ੍ਰੀ ਜੈ ਸਿੰਘ, ਜੋ ਬਹੁਤ ਉਚੀਆਂ ਵਾਦੀਆਂ ਦਾ ਬਾਸ਼ਿੰਦਾ ਸੀ—ਲਾਹੌਲ-ਸਪਿੱਤੀ, ਜੋ ਸਿਧੇ ਚੀਨ ਦੇ ਨਾਲ ਲਗੇ ਹੋਏ, ਹਿਮਾਚਲ ਦੇ ਪਹਾੜ ਹੈਨ, ਓਥੋਂ ਲਿਆਕੇ ਸ੍ਰੀ ਸਤਿਗੁਰੂ ਜੀ ਨੇ ਆਪਣੀ ਕੋਠੀ ਏਸੇ ਨੂੰ ਹੀ ਸੰਭਾਲੀ ਹੋਈ ਹੈ। ਏਹ ਬ੍ਰਾਹਮਣ ਪਰਿਵਾਰ ਹੈ ਜੋ ਬਹੁਤ ਬਰਫ਼ੀਲੇ ਤੇ ਉਚੇ ਪਹਾੜਾਂ ਤੋਂ ਸਤਿਗੁਰੂ ਜੀ ਨੇ ਏਥੇ ਲੈ ਆਂਦਾ ਹੈ, ਪਿਛੇ ਵੀ ਜ਼ਮੀਨ ਦਾ ਮਾਲਕ ਸੀ ਤੇ ਏਥੇ ਮਨਾਲੀ ਵਿਚ ਵੀ ਓਹ ਕਈ ਵਿਘੇ ਜ਼ਮੀਨ ਦਾ ਮਾਲਕ ਹੈ। ਤੇ ਕੋਠੀ ਦੀ ਸੇਵਾ ਵੀ ਸਾਰਾ ਪਰਿਵਾਰ ਹੀ ਕਰਦਾ ਹੈ। ਸਾਰਾ ਟੱਬਰ ਪੜ੍ਹੇ ਲਿਖਿਆਂ ਦਾ ਹੈ। ਜਿਨ੍ਹਾਂ ਨੂੰ

ਅਸੀਂ ਸਹਿਜਧਾਰੀ ਸਿੱਖ ਹੀ ਕਹਾਂਗੇ। ਜੈ ਸਿੰਘ ਜੀ ਦੀਆਂ ਦੋ ਲੜਕੀਆਂ ਤੇ ਇਕ ਲੜਕਾ ਹੈ। ਜੋ ਸਾਰੇ ਹੀ ਪੜ੍ਹੇ ਲਿਖੇ ਹੈਨ। ਵਡੀ ਲੜਕੀ ਰਾਣੀ ਜੋ ਪੜ੍ਹੀ ਲਿਖੀ ਸੋਹਣੀ ਸੋਹਣੀ ਤੇ ਗੁਰੂ ਜੀ ਅਤੇ ਸਾਧ ਸੰਗਤ ਦੀ ਹਮੇਸ਼ਾ ਸੇਵਾ ਕਰਕੇ ਖੁਸ਼ੀਆਂ ਲੈਂਦੀ ਸੀ—ਏਹੋ ਰਾਣੀ ਜਿਸਦਾ ਅੱਜ ਦਾ ਨਵਾਂ ਨਾਮ ਗੁਰਜੀਤ ਕੌਰ ਹੈ, ਸੰਤ ਗੁਰਮੁਖ ਸਿੰਘ ਫੋਟੋਗ੍ਰਾਫਰ ਸ੍ਰੀ ਭੈਣੀ ਸਾਹਿਬ ਨਾਲ ਅਨੰਦ ਕਾਰਜ ਸਤਿਗੁਰੂ ਜੀ ਨੇ ਕਰ ਦਿਤਾ ਹੈ। ਹੈ ਨਾ ਸਿੱਖੀ ਵਿੱਚ ਨਵਾਂ ਇਨਕਲਾਬ। ਪਹਾੜੀ ਦਰ ਪਹਾੜੀ ਤੇ ਉਸ ਤੋਂ ਵੀ ਬਹੁਤ ਉਚੀਆਂ, ਬਰਫ਼ਾ ਲੱਦੀਆਂ ਪਹਾੜੀਆਂ ਦਾ ਬ੍ਰਾਹਮਣ ਪ੍ਰੀਵਾਰ ਅਤੇ ਉਸਦੀ ਧੀ ਰਾਣੀ, ਦੁਆਬੇ ਦੇ ਸੰਤ ਗੁਰਮੁਖ ਸਿੰਘ ਮਿਸਤ੍ਰੀਆਂ ਦੇ ਘਰਾਣੇ ਵਿੱਚ ਸ਼ਾਦੀ। ਏਹਨਾਂ ਦੇ ਦੋ ਬੱਚੇ ਬਹੁਤ ਹੀ ਖੁਸ਼ ਖੁਸ਼—ਸਾਰੇ ਹੀ ਹਸੂੰ ਹਸੂੰ ਕਰਦੇ ਚਿਹਰੇ। ਸ੍ਰੀ ਭੈਣੀ ਸਾਹਿਬ ਨਿਵਾਸੀ ਗੁਰਮੁਖ ਸਿੰਘ ਏਹੋ ਹੈਨ ਜੋ ਸਤਿਗੁਰੂ ਜੀ ਦੇ ਸਾਰੇ ਦੌਰੇ ਦੀ ਫਿਲਮ ਤੇ ਦੀਵਾਨਾਂ ਦੀਆਂ ਕੈਸਟਾਂ ਤਿਆਰ ਕਰਦੇ ਹੈਨ। ਰਾਣੀ ਦੀ ਇਕ ਭੈਣ ਵੀ ਜੁਆਨ ਹੈ ਨਿੰਦੀ। ਇਹ ਵੀ ਬਹੁਤ ਸੋਹਣੀ ਤੇ ਹਸਮੁਖ ਕੁੜੀ ਹੈ। ਮੈਂ ਉਮੀਦ ਕਰਦਾ ਹਾਂ ਓਹ ਵੀ ਕਿਸੇ ਦਿਨ ਪੰਜਾਬੀ ਨਾਮਧਾਰੀ ਨੌਜਵਾਨ ਨਾਲ ਸਤਿਗੁਰੂ ਜੀ ਵਿਆਹ ਦੇਣਗੇ। ਤੇ ਉਹਨਾਂ ਦਾ ਭਰਾ ਜੋ ਮੋਨਾ ਘੋਨਾ ਹੈ । ਗੁਰੂ ਦੀਆਂ ਗੁਰੂ ਜੀ ਜਾਣੇ।

ਸਤਿਗੁਰਾਂ ਦੀ ਸੰਗਤ ਵਿੱਚ ਰਹਿਣ ਵਾਲਿਆ ਨੂੰ ਨੀਂਦ ਤਾ ਔਂਦੀ ਹੈ ਪਰ ਉਹ ਖਹਿੜਾ ਨਹੀਂ ਕਰਦੀ। ਮੈਨੂੰ ਸੁਬਹ ਸਾਢੇ ਤਿੰਨ ਵਜੇ ਜਾਗ ਆ ਗਈ। ਅਸਲ ਵਿੱਚ ਫਿਲਾਸਫ਼ੀ ਵੀ ਕਦੇ-ਕਦੇ ਪੁੱਠੀ ਪੈ ਜਾਂਦੀ ਹੈ। ਮੈਂ ਸੰਤ ਹਰਬੰਸ ਸਿੰਘ ਨੂੰ ਜਗਾ ਦਿਤਾ, ਜੋ ਮੇਰੇ ਨਾਲ ਹੀ ਡਬਲ ਬੈੱਡ ਉਤੇ ਪਏ ਸਨ, ਆਪ ਦੇ ਬੱਚੇ ਸਮੇਤ, ਜੋ ਚੰਡੀਗੜ੍ਹੋਂ ਮਨਾਲੀ ਪੁਜੇ ਸਨ ਸਤਿਗੁਰਾਂ ਦੇ ਦਰਸ਼ਨ ਕਰਨ ਵਾਸਤੇ।

ਅਸਲ ਕਹਾਣੀ ਏਹ ਸੀ ਕਿ ਮੈਂ ਆਪਦੇ ਕਪੜੇ ਵੀ ਇਸ਼ਨਾਨ ਕਰਨ ਤੋਂ ਪਹਿਲਾਂ ਹੀ ਧੋ ਲੈਂਦਾ ਹਾਂ ਤਾਕਿ ਦਿਨੇ ਆਰਾਮ ਨਾਲ ਸਤਿਗੁਰੂ ਤੇ ਸਾਧ ਸੰਗਤ ਦੇ ਦਰਸ਼ਨ ਦੀਦਾਰ ਕੀਤੇ ਜਾ ਸਕਣ। ਕਪੜੇ ਧੋਣ ਨਾਲ ਸ਼ਨਾਨ ਕਰਨ ਤੇ ਟਾਈਮ ਤਾਂ ਲਗਦਾ ਹੀ ਹੈ। ਮੈਂ ਸੋਚਿਆਂ ਸੰਤ ਹਰਬੰਸ ਸਿੰਘ ਜੀ ਨੂੰ ਪਹਿਲ ਦੇਣੀ ਹੀ ਠੀਕ ਹੈ ਤਾਕਿ ਸਮੇਂ ਸਿਰ ਆਸਾ ਦੀ ਵਾਰ ਸੁਣ ਲੈਂਦਾ ਤੇ ਮੈਂ ਉਹਨਾਂ ਨੂੰ ਜਗਾ ਦਿਤਾ। ਮੇਰਾ ਲੇਟ ਹੋਣਾ ਸੁਭਾਵਕ ਹੀ ਸੀ। ਗੀਜ਼ਰ ਲਗਾ ਹੋਇਆਂ ਸੀ ਗਰਮ ਪਾਣੀ ਨਾਲ ਇਸ਼ਨਾਨ ਕਰਨ ਤੋਂ ਪਹਿਲਾਂ ਸੰਤ ਹਰਬੰਸ ਸਿੰਘ ਦੀ ਨੇ ਮੈਨੂੰ ਇਕ ਸਾਖੀ ਸੁਣਾਈ—

ਮਨਾਲੀ ਵਿੱਚ ਬਰਫ ਆਮ ਪੈਂਦੀ ਹੈ। ਆਲੇ ਦੁਆਲੇ ਦੇ ਪਹਾੜ ਤਾਂ ਬਰਫ਼ ਨਾਲ ਚਿਟੇ ਚਿਟੇ ਹੋ ਜਾਂਦੇ ਹੈਨ। ਚੋਟੀਆਂ ਅਤੇ ਦਰਖਤਾਂ ਉਤੇ ਪਈ ਬਰਫ਼ ਬਹੁਤ ਹੀ ਸੁਹਾਣਾ ਮੰਜ਼ਰ ਪੇਸ਼ ਕਰਦੀ ਹੈ। ਛੋਟੇ ਵਡੇ ਬੂਟੇ ਜਦੋਂ ਬਰਫ਼ ਨਾਲ ਢਕੇ ਜਾਂਦੇ ਹੈਨ। ਏਸ ਤਰ੍ਹਾਂ ਮਹਿਸੂਸ ਹੁੰਦਾ ਹੈ ਜਿਵੇਂ ਫੌਜੀ ਛੋਟੀ ਚਿਟੇ ਤੰਬੂ ਤਮੋਟੀਆਂ ਨਾਲ ਉਤਰ ਪਈ ਹੋਵੇ। ਏਹੋ ਨਜ਼ਾਰਾ ਵੇਖਣ ਪਿਛਲੇ ਸਾਲ ਜਨਵਰੀ ਵਿੱਚ ਸਤਿਗੁਰੂ ਜੀ ਮਨਾਲੀ ਪਧਾਰੇ ਸਨ। ਮੰਡੀ ਅਤੇ ਚੰਡੀਗੜ੍ਹ ਤੋਂ ਵੀ ਸਾਧ ਸੰਗਤ ਏਥੇ ਪਹੁੰਚ ਗਈ ਸੀ। ਨਾਮਧਾਰੀ ਸਾਧ ਸੰਗਤ ਦੇ ਗੜਵੇ, ਡੋਲ, ਸੁਭਾ ਤਿੰਨ ਵਜੇ ਤੋਂ ਹੀ ਖੜਕਣੇ ਸ਼ੁਰੂ ਹੋ ਜਾਂਦੇ ਹੈਨ।

ਏਹਨਾਂ ਪਹਾੜਾਂ ਵਿੱਚ ਬਰਫ਼ ਦਾ ਹੀ ਪਾਣੀ ਖੂਹੀਆਂ ਵਿੱਚ ਸਮੋਇਆ ਹੁੰਦਾ ਹੈ। ਜੋ ਬਰਫ਼ ਜਿੰਨਾ ਹੀ ਠੰਢਾ ਹੁੰਦਾ ਹੈ। ਅਤੇ ਏਥੇ ਵਗਦਾ ਬਿਆਸ ਦਰਿਆ, ਏਸ ਦਾ ਅਨੁਮਾਨ ਤੁਸੀਂ ਖੁਦ ਹੀ ਲਾ ਸਕਦੇ ਹੋ ਕਿੰਨਾ ਠੰਢਾ ਹੁੰਦਾ ਹੋਵੇਗਾ । ਸਤਿਗੁਰੂ ਜਗਜੀਤ ਸਿੰਘ ਜੀ ਦਾ ਸੁਭਾਓ ਤਾਂ ਹੱਸਮੁਖਾ ਹੈ। ਸੰਤ ਹਰਬੰਸ ਸਿੰਘ ਜੀ ਨੇ ਮਨਾਲੀ ਦਾ ਦਰਿਆ ਕਿਨਾਰੇ ਖੂਹੀ ਉਤੇ ਸ਼ਨਾਨ ਤਾਂ ਕਰ ਲਿਆ ਪਰ ਪੁਛੋ ਨਾ ਜਿਹੜੀ ਉਹਨਾਂ ਦੀ ਗਤ ਬਣੀ। ਓਹ ਗੁਰੂ ਜੀ ਨੂੰ ਜਾ ਕੇ ਕਹਿਣ ਲਗੇ—ਸਚੇ ਪਾਤਸ਼ਾਹ! ਏਨਾ ਪਾਣੀ ਠੰਢਾ!! ਮੇਰਾ ਤਾਂ ਠੰਢ ਨਾਲ ਪਿੰਡਾ ਹੀ ਜੰਮ ਗਿਆ ਲਗਦਾ ਹੈ। ਗੁਰੂ ਜੀ ਹੱਸ ਕੇ ਕਹਿਣ ਲਗੇ—

ਮੈਂ ਏਸੇ ਵਾਸਤੇ ਦਰਿਆ ਤੇ ਸ਼ਨਾਨ ਕਰਨ ਚਲਾ ਗਿਆ ਸਾਂ।

ਅਸਲ ਵਿੱਚ ਗੁਰੂ ਜੀ ਨੇ ਆਪਣੇ ਸਰੀਰ ਨੂੰ ਏਸ ਕਦਰ ਕਮਾ ਲਿਆ ਹੈ ਕਿ ਗਰਮੀ ਸਰਦੀ ਓਹਨਾਂ ਨੂੰ ਪੋਂਹਦੀ ਹੀ ਨਹੀਂ।

ਸ਼ਨਾਨ ਪਾਣੀ ਕਰਕੇ ਜਦੋਂ ਮੈਂ ਦੀਵਾਨ ਵਿੱਚ ਪਹੁੰਚਾ ਆਸਾ ਦੀ ਵਾਰ ਉਸ ਵੇਲੇ ਆਖਰੀ ਚਰਨ ਤੇ ਸੀ। ਗੁਰੂ ਜੀ ਮੈਨੂੰ ਬੈਠਣ ਦਾ ਇਸ਼ਾਰ ਕਰਕੇ ਆਪ ਸ਼ਬਦ ਪੜ੍ਹਨ ਵਿਚ ਮਗਨ ਹੋ ਗਏ।

ਹੋਣੀ ਦਾ ਆਮ ਤੌਰ ਤੇ ਆਦਮੀ ਨੂੰ ਪਤਾ ਹੀ ਹੁੰਦਾ ਹੈ। ਅਰਦਾਸ ਪਿਛੋਂ ਗੁਰੂ ਜੀ ਪੌੜੀਆਂ ਉਤਰ ਰਹੇ ਸਨ। ਮੈਨੂੰ ਕਹਿਣ ਲਗੇ—ਕਲ੍ਹ ਬਦਾਮਾਂ ਦੇ ਬਾਗ ਵਿੱਚ ਸੂਰਜਮੁਖੀ ਵੇਖਿਆ ਸੀ ?

ਮੈਂ ਕਿਹਾ—ਜੀ! ਉਸਦਾ ਸਾਈਜ਼ ਬਹੁਤ ਉੱਚਾ ਸੀ। ਪਰ ਮੇਰੇ ਲੇਟ ਹੋਣ ਦਾ ਕਾਰਨ ਤਾਂ ਮੇਰੀ ਉਦਾਰ ਦਿਲੀ ਸੀ।

ਗੁਰੂ ਜੀ ਕਹਿਣ ਲਗੇ ਮੈਂ ਤਾਂ ਸੂਰਜਮੁਖੀ ਦੀ ਗੱਲ ਕੀਤੀ ਹੈ ?

ਮੈਂ ਕਿਹਾ ਜੀ ਸੂਰਜਮੁਖੀ ਦੀ ਹੀ ਗੱਲ ਮੈਂ ਕਰ ਰਿਹਾ ਹਾਂ।

ਗੁਰੂ ਜੀ ਕਹਿਣ ਲਗੇ ਕੌਣ ਸੀ ਉਹ ? ਮੈਂ ਨਿਰਾ ਹੱਸ ਹੀ ਦਿਤਾ।

ਸੰਤ ਹਰਬੰਸ ਸਿੰਘ ਜੀ ਨੂੰ ਤਾਂ ਨਿੰਮ੍ਹਾਂ ਨਿੰਮ੍ਹਾਂ ਬੁਖਾਰ ਚੜ੍ਹਨਾ ਸ਼ੁਰੂ ਹੋ ਗਿਆ। ਸੰਤ ਤ੍ਰਿਲੋਕ ਸਿੰਘ ਤੇ ਸੰਤ ਹਰਬੰਸ ਸਿੰਘ ਬਿਲਕੁਲ ਮੋਢੇ ਨਾਲ ਮੋਢਾ ਜੋੜੀ ਪਿਛੇ-ਪਿਛੇ ਆ ਰਹੇ ਸਨ। ਤ੍ਰਿਲੋਕ ਸਿੰਘ ਕਹਿਣ ਲਗੇ ਤੁਸੀਂ ਬੜੀ ਛੇਤੀ ਗੱਲ ਨੂੰ ਸਮਝਿਆ। ਮੈਂ ਤਾਂ ਸੱਚਮੁੱਚ ਹੀ ਸੁਰਜਮੁਖੀ ਦੀ ਫਸਲ ਵਿੱਚ ਗੁਆਚ ਗਿਆ ਸਾਂ।

**ਵਾਪਸੀ**

ਠੀਕ ਬਾਰਾਂ ਵਜੇ ਗੁਰੂ ਜੀ ਨੇ ਹੰਸਪਾਲ ਜੀ ਸਮੇਤ ਭੁੰਤਰ ਤੋਂ ਹਵਾਈ ਰਸਤੇ ਦਿੱਲੀ ਨੂੰ ਰਵਾਨਾ ਹੋਣਾ ਸੀ। ਸੋ ਪੁੱਠੇ ਪੈਰੀਂ ਇਕ ਹੋਰ ਰਸਤੇ ਗਿਆਰਾਂ ਵਜੇ ਭੁੰਤਰ ਆ ਪਹੁੰਚੇ। ਕਵੀ ਜੀ ਤਾਂ ਏਥੋਂ ਰਾਤ ਨੂੰ ਹੀ ਤੀਰ ਹੋ ਗਏ ਸਨ ਦਿਹਲੀ ਨੂੰ। ਪਰ ਤੀਰ ਜੀ ਅਜੇ ਭੱਥੇ ਵਿਚ ਹੀ ਸਨ।

ਸੰਤ ਤਰਸੇਮ ਸਿੰਘ ਜੀ ਨੇ ਅਰਜ਼ ਕਰਕੇ–ਜੋ ਜਾਣਾ ਚਾਹੇ-ਬਾਕੀ ਸੰਗਤ ਦਾ ਪ੍ਰਬੰਧ ਤੱਤੇ ਪਾਣੀ ਮਣੀ ਕਰਣ। ਜਾਣ ਦਾ ਬਣਾ ਰਖਿਆ ਸੀ।

ਗੁਰੂ ਜੀ ਦਾ ਸੇਵਕ ਲਾਂਗਰੀ ਸਤਨਾਮ ਸਿੰਘ ਮੈਨੂੰ ਕਹਿਣ ਲੱਗਾ ਤੁਸੀਂ ਸਾਨੂੰ ਸਾਰਿਆਂ ਨੂੰ ਵਖਤ ਪਾ ਰਖਿਆ ਹੈ ? ਕਦੇ "ਰਵਾਲਸਰ" ਤੇ ਕਦੇ ਤੱਤੇ ਪਾਣੀ।

ਮੈਂ ਕਿਹਾ ਸੋਹਣਿਆਂ ਏਹ ਗੱਲ ਨਹੀਂ। ਮੈਂ ਤਾਂ ਕੇਵਲ ਮਨਾਲੀ ਔਣ ਵਾਸਤੇ ਹੀ ਅਰਜ਼ ਕੀਤੀ ਸੀ। ਹੋਰ ਤਾਂ ਸਭ ਕੁਝ ਸਾਧ ਸੰਗਤ ਦੀ ਰਜ਼ਾ ਨਾਲ ਹੀ ਹੋ ਰਿਹਾ ਹੈ।

ਪਰ ਏਥੇ ਨਾਮ ਸਭ ਜਗਾ ਤੁਹਾਡਾ ਹੀ ਚਲ ਰਿਹਾ ਹੈ। ਸਤਨਾਮ ਸਿੰਘ ਕਿਹਾ–ਮੈਂ ਕਿਹਾ ਏਸ ਤੋਂ ਚੰਗਾ ਕੀ ਹੋ ਸਕਦਾ ਹੈ।

"ਤਿੰਨ ਪਿਛੇ ਹੋਰ ਖਾਇ ਘਨੇਰੀ।"

ਪਿਛੇ ਖਲੋਤਾ ਸਤਨਾਮ ਸਿੰਘ ਦਾ ਸ਼ਰੀਕ ਬਲਦੇਵ ਸਿੰਘ ਵਿਚੋਂ ਹੀ ਬੋਲ ਪਿਆ।

ਪੰਡਤ ਜੀ! ਮੰਡੀ ਠੇਡਾ ਖਾ ਕੇ ਸਤਨਾਮ ਦੇ ਪੈਰ ਦੇ ਅੰਗੂਠੇ ਦਾ ਨਹੁੰ ਉਖੜ ਗਿਆ ਹੈ। ਹੁਣ ਤੁਰਦੇ ਨੂੰ ਪੀੜ ਹੁੰਦੀ ਹੈ। ਏਸ ਵਾਸਤੇ ਬੈਠਣ ਵਾਸਤੇ ਤਰਲੇ ਮਾਰਦਾ ਹੈ। ਨਹੀਂ ਤਾਂ ਏਸ ਨੇ ਸਾਰਿਆਂ ਤੋਂ ਅਗੇ ਹੋਣਾ ਸੀ।

ਸਤਨਾਮ ਸਿੰਘ ਤਾਂ ਬਰਫ਼ ਦੀ ਤਰ੍ਹਾਂ ਠੰਢਾ ਹੋ ਗਿਆ। ਠੀਕ ਸਾਢੇ ਬਾਰਾਂ ਵਜੇ ਗੁਰੂ ਜੀ ਤਾਂ ਸਾਥੀਆਂ ਸਮੇਤ ਵਾਇਆ ਚੰਡੀਗੜ੍ਹ-ਦਿਹਲੀ ਨੂੰ ਰਵਾਨਾ ਹੋ ਗਏ। ਤੇ ਸਾਧ ਸੰਗਤ ਨੇ ਗਰਮ ਚਾਦਰਾਂ ਖਰੀਦ ਕੇ ਇਕ ਲੋਈਆਂ ਦੀ ਦੁਕਾਨ ਹੀ ਖਾਲੀ ਕਰ ਦਿਤੀ। ਟਾਈਮ ਕਾਫ਼ੀ ਹੋ ਗਿਆ ਸੀ। ਸ਼ਾਮ ਦੇ ਤਿੰਨ ਵਜ ਗਏ ਸਨ। ਜੋ ਸਜਣ ਮਨੀਕਰਨ ਪਹਿਲਾਂ ਜਾ ਚੁਕੇ ਸਨ ਉਹ ਤਾਂ ਮੰਡੀ ਵਾਪਸ ਜਾਣ ਲਈ ਤਰਲੇ ਮਾਰ ਰਹੇ ਸਨ। ਜੋ ਨਹੀਂ ਸਨ ਗਏ ਉਹ ਹਨੇਰੇ ਦੀ ਪ੍ਰਵਾਹ ਕੀਤੇ ਬਿਨਾਂ ਦਰਸ਼ਨ ਕਰਨ ਜ਼ਰੂਰ ਜਾਣਾ ਚਾਹੁੰਦੇ ਸਨ।

ਏਹਨਾਂ ਪਹਾੜਾਂ ਵਿੱਚ "ਮਨੀਕਰਣ" ਦੀ ਮਹਾਨਤਾ ਬਹੁਤ ਹੈ। ਅੱਗ ਨਾਲੋਂ ਵੀ ਤੱਤਾ ਹੋਣ ਕਰਕੇ ਅਲੌਕਿਕ ਦ੍ਰਿਸ਼ ਵਜੋਂ ਵੀ ਤੱਤੇ ਪਾਣੀ–ਉਬਲਦੇ ਪਾਣੀ ਨੂੰ ਵੇਖਣ ਵਾਸਤੇ ਵੀ ਸਾਧ ਸੰਗਤ ਵਿੱਚ ਉਤਾਵਲਾਪਣ ਸੀ। ਜੋ ਮੈਨੂੰ ਸਮਝ ਵਿਚ ਆਇਆ। ਉਹ ਇਹ ਹੈ :-

ਸੂਬਾ ਰੇਸ਼ਮ ਸਿੰਘ ਜੀ ਤੇ ਉਹਨਾਂ ਦੀ ਪਤਨੀ ਹਰਜਿੰਦਰ ਕੌਰ ਸਮੇਤ ਗੁਰੂ ਜੀ ਦੇ ਇਸ ਦੌਰੇ ਵਿੱਚ ਸ਼ਾਮਲ ਸਨ। ਇਹ ਬੜੀ ਪਿਆਰੀ ਜੋੜੀ ਹੈ। ਅਸਲੋਂ ਜੁਆਨ ਜੁਆਨ। ਸਤਿਗੁਰੂ ਜੀ ਦੇ ਪ੍ਰਾਈਵੇਟ ਸੈਕਟਰੀ ਤੇ ਰੇਸ਼ਮ ਸਿੰਘ ਸਹਿਪਾਠੀ ਹੈਨ। ਇਕੋ ਕਾਲਜ ਵਿੱਚ ਪੜੇ ਤੇ ਕੱਠੇ ਹੀ ਨਾਮਧਾਰੀ ਸਜੇ। ਜਿਸ ਵਾਸਤੇ ਪਰਸਪਰ ਲਗਾਉ ਹੋਣਾ ਸੁਭਾਵਕ ਹੀ ਸੀ। ਹੋਣਹਾਰ ਵਰਕਰ ਸਮਝਕੇ ਗੁਰੂ ਜੀ ਨੇ ਸੰਤ ਰੇਸ਼ਮ ਸਿੰਘ ਜੀ ਨੂੰ ਕਨਾਡਾ ਦਾ ਸੂਬਾ ਥਾਪ ਦਿਤਾ ਹੈ ਤੇ ਤਰਸੇਮ ਸਿੰਘ ਜੀ ਨੂੰ ਆਪਣਾ ਸੈਕਟਰੀ। ਸੋ ਇਹਨਾਂ ਦੀ ਮਿਲੀ ਭਗਤ ਕਰਕੇ ਹੀ ਤੱਤੇ ਪਾਣੀ–ਮਨੀਕਕਰਨ ਦੀ ਸਕੀਮ ਬਣੀ ਤੇ ਮੈਨੂੰ ਕਿਸੇ ਤਰੱਦਦ ਦੀ ਲੋੜ ਹੀ ਨਹੀਂ ਪਈ।

ਸਾਢੇ ਤਿੰਨ ਵਜੇ ਕਾਰਾਂ ਦਾ ਕਾਫ਼ਲਾ ਚਲ ਪਿਆ ਤੇ ਨਾਲ ਹੀ ਸਿਪਾਹੀਆਂ ਨੂੰ ਦਰਸ਼ਨ ਕਰਨ ਦਾ ਸੁਭਾਗ ਮਿਲ ਗਿਆ। ਇਕੋਹਰੀ ਸੜਕ ਬੇਹੱਦ ਆਵਾਜਾਈ। ਟਰੱਕ-ਟੈਂਪੂ-ਕਾਰਾਂ-ਬਸਾਂ ਤੇ ਸਕੂਟਰ ਸਭ ਕੁਝ ਹੀ ਇਸ ਸਫਰ ਵਿੱਚ ਵਾਧੂ ਸੀ। ਨਵੇਂ ਆਦਮੀ ਵਾਸਤੇ ਬੇ-ਹੱਦ ਡਰੌਣਾ ਸੀਨ। ਬਹੁਤ ਹੀ ਉਚੇ-ਉਚੇ ਤੋਂ ਉਚੇ ਰੁਖੇ ਪਹਾੜ। ਤੰਗਵਾਦੀ ਜਿਉਂ ਜਿਉਂ ਅਸੀਂ ਪਹਾੜ ਦੇ ਤੰਗ ਤੇ ਉਚੇ ਰਸਤੇ ਤੇਜ਼ੀ ਨਾਲ ਵੱਧ ਰਹੇ ਸਾਂ। ਖਾਈ ਹੋਰ ਡੂੰਘੀ, ਬਹੁਤ ਡੂੰਘੀ ਹੁੰਦੀ ਜਾ ਰਹੀ ਸੀ। ਵਸੋਂ ਬਿਲਕੁਲ ਨਾਮ ਮਾਤਰ। ਹਰਿਆਲੀ ਵੀ ਆਖਰੀ ਸਾਹਾਂ ਤੇ। ਸੁਕਿਆ ਸੜਿਆ ਘਾਹ ਫੂਸ। ਕਿਤੇ ਕਿਤੇ ਡੂੰਘੀਆਂ ਜੋਲਾਂ ਵਿੱਚ ਮਾੜੇ ਮੋਟੇ ਰੁਖ। ਬਾਕੀ ਧੁੱਪ ਨਾਲ ਚਮਕ ਰਹੇ ਪੱਥਰ ਹੀ ਪੱਥਰ। ਬਹੁਤ ਹੀ ਉਚੇ ਰਬ ਨਾਲ ਗਲਾਂ ਕਰਦੇ ਪਰਬਤ ਇਥੋਂ ਮੈਨੂੰ ਭੂਤ ਨਜ਼ਰ ਆਏ ਸਨ।

**ਭੂਤ**

ਮੰਡੀ, ਦਰਿਆ ਬਿਆਸਾ ਦੀ ਢਲਾਣ ਵਿੱਚ ਬਣੀ ਗੁਰੂ ਜੀ ਦੀ ਕੋਠੀ ਉਤੇ ਸੰਗਤ ਸਮੇਤ ਸਤਿਗੁਰਾਂ ਜੀ ਨਾਲ ਬਚਨ ਬਿਲਾਸ ਚਲ ਰਿਹਾ ਸੀ। ਦਿਨ ਛਿਪੇ ਭੂਤਾਂ ਤੋਂ ਸਾਰਿਆਂ ਨੂੰ ਹੀ ਡਰ ਲਗਦਾ ਹੈ। ਇਹ ਗੱਲ ਬਾਤ ਵੀ ਹਨੇਰੇ ਵਿੱਚ ਚਲ ਰਹੀ ਸੀ। ਗੁਰੂ ਜੀ ਤੇ ਕਈ ਸਿੰਘਾਂ ਦਾ ਮਤ ਸੀ ਬਾਣੀ ਵਿੱਚ ਲਿਖਿਆਂ ਹੈ "ਭੂਤ ਪ੍ਰੇਤ ਸੂਕਰ ਮ੍ਰਿਗਾਚ।" ਇਸ ਵਾਸਤੇ ਇਹ ਜੂਨਾਂ ਸਾਰੀਆਂ ਹੈਨ। ਬੇ-ਸ਼ਕ ਦਿਸਦੀਆਂ ਸਾਨੂੰ ਨਹੀਂ।

ਸੰਤ ਤਰਸੇਮ ਸਿੰਘ ਜੀ ਭੂਤਾਂ ਦੇ ਖਿਲਾਫ ਦਲੀਲਾਂ ਦੇ ਰਹੇ ਸਨ। ਕੁਝ ਮਿੰਟਾਂ ਪਿਛੋਂ ਗੁਰੂ ਜੀ ਤੇ ਤਰਸੇਮ ਸਿੰਘ ਜੀ ਨੇ ਮੇਰੀ ਤਰਫ਼ ਦੇਖਿਆ।

ਗੁਰੂ ਜੀ ਇਸ ਵਾਸਤੇ ਵੇਖਿਆ ਕਿ ਰਜਿੰਦਰ ਦੀ ਦਲੀਲ ਮੇਰੇ ਖਿਲਾਫ ਜਾਵੇਗੀ ਸ਼ਾਇਦ ਅਤੇ ਤਰਸੇਮ ਸਿੰਘ ਜੀ ਨੇ ਇਸ ਵਾਸਤੇ ਵੇਖਿਆ ਕਿ ਇਹ ਮੇਰੀ ਹਾਂ ਵਿੱਚ ਹਾਂ ਮਿਲਾਵੇਗਾ।

ਮੈਂ ਕਿਹਾ–ਜੀ ਭੂਤ ਤਾਂ ਹੈਨ। ਜੇ ਨਾ ਹੁੰਦੇ ਤਾਂ ਰਹਿਰਾਸ ਦੇ ਟਾਈਮ ਉਤੇ ਇਥੇ ਨਾਂ ਔਂਦੇ। ਸੱਚਮੁਚ ਇਥੇ ਕੋਈ ਭੂਤ ਆ ਗਿਆ ਹੈ। ਤਦੇ ਤਾਂ ਇਸ ਵੇਲੇ ਭੂਤਾਂ ਉਤੇ ਬਹਿਸ ਛਿੜ ਪਈ ਹੈ। ਮੰਡੀ ਤਾਂ ਹਾਸੇ ਹਾਸੇ ਵਿੱਚ ਹੀ ਬਹਿਸ ਸਮਾਪਤ ਹੋ ਗਈ। ਪਰ ਇਥੇ ਜ਼ਰੂਰ ਹੀ ਭੂਤ ਸਨ। ਜੋ ਮੈਨੂੰ ਮੋੜ ਮੋੜ ਉਤੇ ਡਰਾ ਰਹੇ ਸਨ। ਇਸ ਸਾਰੀ ਸੜਕ ਉਤੇ ਕੋਈ ਵੀ ਸੇਫਟੀ ਕੰਧ ਜਾਂ ਕਿਨਾਰੇ ਉਤੇ ਪੱਥਰ ਨਹੀਂ ਰੱਖੇ ਹੋਏ। ਮੇਰੇ ਵਾਲੀ ਕਾਰ ਸੰਤ ਭਜਨੀਕ ਸਿੰਘ ਜੀ ਮੰਡੀ ਵਾਲਿਆਂ ਦੇ ਸਾਹਬ ਜ਼ਾਦੇ ਰਾਜੇ ਦੀ ਕਾਰ ਸੀ ਤੇ ਉਹੋ ਹੀ ਚਲਾ ਰਿਹਾ ਸੀ। ਇਹਨਾਂ ਦਾ ੬੦ ਕਿੱਲੇ ਦਾ ਬਾਗ, ਇਸ ੩੪ ਮੀਲ ਸਫਰ ਦੇ ਵਿਚਾਲੇ ਪੈਂਦਾ ਸੀ ਅਤੇ ਇਹਨਾਂ ਦਾ ਔਣ ਜਾਣ ਇਸ ਰਸਤੇ ਉਤੇ ਆਮ ਸੀ। ਜਿਸ ਵਾਸਤੇ ਇਹ ਨਾਲ ਗੱਡੀ ਚਲਾ ਰਿਹਾ ਸੀ ਅਤੇ ਬਾਗ ਦਾ ਇਤਿਹਾਸ ਵੀ ਦਸ ਰਿਹਾ ਸੀ। ਅਫ਼ਸੋਸ ਕੇਵਲ ਇਸ ਗਲ ਦਾ ਹੀ ਸੀ–ਕਿ ਇਹ ਬਾਗ਼ ਪਿਛਲੇ ਹੀ ਸਾਲ–ਉਹਨਾਂ ਪੰਜਾਹ ਹਜ਼ਾਰ ਦਾ ਵੇਚ ਦਿਤਾ ਸੀ। ਜਿਸਨੇ ਖਰੀਦਿਆ ਸੀ ਉਸਨੇ ਉਸੇ ਹੀ ਸਾਲ–ਏਸ ਬਾਗ ਦੇ ਫਲ ਤੋਂ ਪੰਜਾਹ ਹਜ਼ਾਰ ਖੱਟ ਲਿਆ ਸੀ।

ਅਬ ਪਛਤਾਵੇ ਕਿਆ ਹੋਤ। ਜਬ ਚਿੜੀਆਂ ਖਾਏ ਖੇਤ।

ਪਹਾੜ ਵਿੱਚ ਵੀਹ ਕਿਲੋ ਮੀਟਰ ਤੇ ਚਲ ਰਹੀ ਕਾਰ ਵੀ ਪੰਜਾਹ ਸੱਠ ਕਿਲੋ ਮੀਟਰ ਦਾ ਭਰਮ ਪੈਦਾ ਕਰ ਦਿੰਦੀ ਹੈ। ੩੫ ਕਿਲੋ ਮੀਟਰ ਏਹ ਸਫ਼ਰ ਡੇਢ ਘੰਟੇ ਵਿੱਚ ਮਸਾਂ ਮੁਕਿਆ। ਜਦੋਂ ਮਣੀ ਕਰਣ ਦਾ ਛੋਟਾ ਜੇਹੀ ਵਸੋਂ ਤੇ ਗੁਰਦੁਆਰਾ ਗੁਰੂ ਨਾਨਕ ਦੇਵ ਜੀ ਦਾ ਦਿਸਿਆਂ ਤਾਂ ਸ਼ਾਂਤੀ ਆਈ। ਨੀਵੇਂ ਥਾਂ, ਅਸਲੋਂ ਪਾਰਬਤੀ ਦਰਿਆ ਦੇ ਪਰਲੇ ਕਿਨਾਰੇ ਸ਼ਿਵਜੀ ਮਹਾਰਾਜ ਦਾ ਏਹ ਧਾਮ, ਫੈਲਿਆ ਹੋਇਆ ਹੈ।

ਦਰਿਆ ਉਤੇ ਬਣਿਆ ਪੁਲ ਸੰਤ ਹਰਨਰਾਇਣ ਜੀ ਨੇ ਬਣਵਾਇਆ ਹੈ ਸੰਗਤਾਂ ਨੂੰ ਪ੍ਰੇਰਕੇ। ਏਹ ਸੰਤ ੧੯੪੦ ਤੋਂ ਹੀ ਏਸ ਗੁਰਦੁਆਰੇ ਦੀ ਸੇਵਾ ਵਿੱਚ ਜੁਟੇ ਹੋਏ ਹੈਨ।

ਪਹਾੜੀ ਲੋਕ ਕਹਿੰਦੇ ਹੈਨ। ਏਹ ਉਹੀ ਪਹਾੜ ਹੈ, ਜਿਸ ਉਤੇ ਪਾਰਬਤੀ ਜੀ ਨੇ ਸ਼ਿਵ ਜੀ ਮਹਾਰਾਜ ਨੂੰ ਖੁਸ਼ ਕਰਨ ਵਾਸਤੇ ਨੰਗੇ ਬਦਨ ਭਾਰੀ ਤਪੱਸਿਆ ਕੀਤੀ ਸੀ। ਉਸ ਵਕਤ ਏਹ ਪਹਾੜ ਬਰਫ ਨਾਲ ਢਕੇ ਹੋਏ ਸਨ। ਪਾਰਬਤੀ ਜੀ ਦੀ ਸਾਧਨਾ ਨਾਲ ਜੋ ਗਰਮੀ ਪੈਦਾ ਹੋਈ ਉਸ ਨਾਲ ਸਾਰੀ ਬਰਫ਼ ਨੇ ਪਿਘਲ ਕੇ ਪਾਰਬਤੀ ਦਰਿਆ ਦਾ ਰੂਪ ਧਾਰਨ ਕਰ ਲਿਆ। ਜੋ ਅਜ ਤਕ ਕਾਇਮ ਹੈ। ਮਹਾਂ ਸਤੀ ਦੇ ਜਿਸਮ ਵਿਚੋਂ ਨਿਕਲਨ ਵਾਲਾ ਬ੍ਰਹਮ ਤੇਜ ਏਸ ਕਦਰ ਵਿਆਪਕ ਹੋ ਉਠਿਆ ਕਿ ਸ਼ਾਂਤ ਸੁਭਾ ਮਹਾਂ ਦੇਵ ਦੇ ਪਰਬਤ ਹਿਮਾਲੇ ਦੀ ਵੀ ਬਰਫ਼ ਪਿਘਲਨੀ ਸ਼ੁਰੂ ਹੋ ਗਈ ਅਤੇ ਉਸ ਗਰਮੀ ਨਾਲ ਸ਼ਿਵਜੀ ਮਹਾਰਾਜ ਦੀ 'ਯੋਗ ਅਗਨੀ' ਮੱਧਮ ਪੈਣ ਲਗੀ। ਸ਼ਿਵਜੀ ਮਹਾਰਾਜ ਦਾ ਧਿਆਨ ਉਚਾਟ ਹੋ ਗਿਆ। ਏਥੋਂ ਹੀ ਦਿਵਯ ਦ੍ਰਿਸ਼ਟੀ ਨਾਲ ਉਹਨਾਂ ਨੇ ਪਾਰਬਤੀ ਜੀ ਦੇ ਧਿਆਨ ਮਗਨ ਸ਼ਰੀਰ ਨੂੰ ਵੇਖਿਆ। ਜਿਸ ਵਿਚੋਂ ਸੂਰਜ ਦੀ ਤਰਾਂ ਤੇਜ ਪ੍ਰਕਾਸ਼ ਨਿਕਲ ਰਿਹਾ ਸੀ। ਤੇਜੀ ਨਾਲ ਮਹਾਂਦੇਵ ਆਸਨ ਤੋਂ ਉੱਠੇ ਅਤੇ ਪਾਰਬਤੀ ਜੀ ਨੂੰ ਕਹਿਣ ਲੱਗੇ–ਹੇ ਮਹਾ ਸਤੀ ਪਾਰਬਤੀ! ਤੇਰੀ ਤਪਸਿਆ ਸਫਲ ਹੋਈ। ਮੰਗ ਕੀ ਚਾਹੁੰਦੀ ਹੈ ਤੂੰ।

ਹੇ ਮਹਾਂ ਪ੍ਰਭੂ ਮੇਰੀ ਇਕੋ ਹੀ ਮੰਗ ਹੈ–ਤੇਰੇ ਵਿੱਚ ਅਭੇਦ ਹੋ ਜਾਣ ਦੀ।

ਸ਼ਿਵ ਜੀ ਮਹਾਰਾਜ ਨੇ ਜਿਉਂ ਹੀ 'ਤਥਾ ਅਸਤੂ' ਕਿਹਾ। ਪਾਰਬਤੀ ਪ੍ਰਭੂ ਚਰਨਾਂ ਨਾਲ ਲਿਪਟ ਗਈ ਅਤੇ ਉਹ ਸਾਰੀ ਗਰਮੀ ਇਸ ਪਹਾੜ ਦੇ ਅੰਦਰ ਸਮਾਂ ਗਈ। ਉਸੇ ਗਰਮੀ ਸਦਕਾ ਹੀ ਅਜ ਤਕ ਏਹ ਪਹਾੜੀ ਸਿਲਸਿਲਾ ਅਦਰੋਂ ਗਰਮ ਹੈ ਜੋ ਮੀਲਾਂ ਤਕ ਫੈਲਿਆਂ ਹੋਇਆ ਹੈ। ਉਸੇ ਕਰਕੇ ਹੀ ਅਜ ਤੱਕ ਪਾਣੀ ਉਬਲ ਰਿਹਾ ਹੈ ਏਥੇ। ਏਸ ਪਹਾੜ ਨੂੰ ਜਿਥੋਂ ਵੀ ਪਟੋਂਗੇ। ਉਬਾਲੇ ਮਾਰਦਾ ਪਾਣੀ ਹੀ ਨਿਕਲੇਗਾ ਜਾ ਪਾਣੀ ਵਿਚੋਂ ਨਿਕਲਦੀ ਗਰਮ ਭਾਫ਼। ਪਾਰਬਤੀ ਦਰਿਆ ਦਾ ਇਕ ਪਾਸਾ ਠੰਢਾ ਠਾਰ ਤੇ ਦੂਸਰਾ ਪਾਸਾ ਅੱਗ ਦੇ ਅੰਗਾਰ। ਦਰਿਆ ਦੇ ਦੂਸਰੇ ਪਾਸੇ ਉਬਲਦੇ ਪਾਣੀ ਦੇ ਕੁੰਡ ਹੈਨ। ਸਿਆਲ ਵਿਚ, ਪਹਾੜ ਦੇ ਏਸ ਸਿਲਸਿਲੇ ਉਤੇ ਬਰਫ਼ ਹੀ ਬਰਫ਼ ਨਜਰ ਔਂਦੀ ਹੈ। ਸਾਰਾ ਇਲਾਕਾ ਬਰਫ਼ ਨਾਲ ਢਕ ਹੋ ਜਾਂਦਾ ਹੈ। ਪਰ ਜਿਥੇ ਜਿਥੇ ਲੋਕਾਂ ਨੇ ਘਰ ਬਣਾ ਛਤਾਂ ਪਾ ਲਈਆਂ ਹੈਨ ਉਹ ਘਰ ਸਿਆਲ ਵਿੱਚ ਏਅਰ ਕੰਡੀਸ਼ਨ ਹੀ ਬਣੇ ਰਹਿੰਦੇ ਹੈਨ ਗਰਮ-ਗਰਮ। ਏਹਨਾਂ ਅੰਦਰ ਰਹਿਣ ਵਾਲੇ ਆਦਮੀਆਂ ਨੂੰ ਸਿਆਲ ਵਿੱਚ ਵੀ ਰਜ਼ਾਈ ਦੀ ਲੋੜ ਨਹੀਂ ਰਹਿੰਦੀ। ਪਰ ਗਰਮੀ ਜ਼ਰੂਰ ਮੁਸ਼ਕਲ ਪੈਦਾ ਕਰਦੀ ਹੈ। ਉਸ ਵੇਲੇ ਬਾਹਰ ਹੀ ਗੁਜ਼ਾਰਾ ਕਰਨਾ ਪੈਂਦਾ ਹੈ। ਚਮੜੀ ਦੇ ਰੋਗ ਤੇ ਵਾ ਸਾਰਿਆਂ ਲਈ ਮਨੀ ਕਰਨ ਦਾ ਇਸ਼ਨਾਨ ਰਾਮ ਬਾਣ ਔਸ਼ਧੀ ਹੈ।

ਮਨੀਕਰਨ ਦੀ ਏਸ ਨਗਰੀ ਵਿੱਚ ਅੱਗ ਬਹੁਤ ਘੱਟ ਬਾਲੀ ਜਾਂਦੀ ਹੈ। ਕੇਵਲ ਹੁੱਕੀਆਂ ਉਤੇ ਰਖਣ ਵਾਸਤੇ ਹੀ ਕੋਲੇ ਬਣਾਏ ਜਾਂਦੇ ਹੈਨ। ਚਸ਼ਮੇ ਦਾ ਪਾਣੀ ਏਨਾ ਤੇਜ਼ ਗਰਮ ਹੈ ਕਿ ਦਾਲ, ਚੌਲ, ਸਬਜੀ ਭਾਜੀ ਦੇ ਰੋਟੀਆਂ, ਏਸੇ ਉਬਲਦੇ

ਪਾਣੀ ਵਿੱਚ ਰੱਖਕੇ ਪਕਾ ਲਈਆਂ ਜਾਂਦੀਆਂ ਹੈਨ। ਚਾਏ ਪਾਣੀ ਏਸ ਤਰਾਂ ਹੀ ਤਿਆਰ ਕੀਤਾ ਜਾਂਦਾ ਹੈ। ਹਾਂ ਇਸ਼ਨਾਨ ਵਾਸਤੇ ਛੋਟਾ ਤਾਲਾਬ ਵੀ ਸੰਤਾਂ ਨੇ ਇੱਥੇ ਤਿਆਰ ਕਰਵਾਇਆ ਹੈ ਜੋ ੪੯-੨੫ ਮੁਰਬਾ ਫੁਟ ਚੌੜਾ ਹੈ ਤੇ ਏਸ ਦਾ ਪਾਨੀ ਇਸ਼ਨਾਨ ਕਰਨ ਯੋਗ ਹੈ। ਦੱਸਿਆਂ ਨਹੀਂ ਵੇਖਿਆਂ ਹੀ ਪੂਰਾ ਆਨੰਦ ਲੈ ਸਕਦੇ ਹੋ।

ਪਹਿਲਾਂ ਕਿਸੇ ਸਾਲ ਮਹਾ ਪ੍ਰਭੂ ਸਤਿਗੁਰੂ ਜਗਜੀਤ ਸਿੰਘ ਜੀ ਵੀ ਮਨੀਕਰਣ ਦਰਸ਼ਨ ਦੇ ਆਏ ਹੈਨ ਅਤੇ ਸੰਤ ਹਰੀ ਨਰਾਇਣ ਜੀ ਸਤਿਗੁਰੂ ਜੀ ਦੀ ਉਸਤਤ ਕਰਦੇ ਨਹੀਂ ਥਕਦੇ। ਉਹਨਾਂ ਸਾਨੂੰ ਦਸਿਆ, ਏਥੇ ਹੀ ਸਤਿਗੁਰੂ ਰਾਮ ਸਿੰਘ ਜੀ ਦੇ ਪਹਿਲੇ ਦਰਸ਼ਨ ਹੋਣਗੇ। ਏਹ ਕਥਾ ਬਹੁਤ ਲੰਬੀ ਹੈ, ਉਹਨਾਂ ਕਿਹਾ ਰਾਤ ਏਥੇ ਠਹਿਰੋ ਫੇਰ ਹੀ ਸਾਰੀ ਕਥਾ ਸੁਣ ਸਕੋਗੇ। ਏਹ ਕਥਾ ਸੰਸਕ੍ਰਿਤ ਵਿੱਚ ਹੀ ਸੁਣਾ ਕੇ ਫੇਰ ਅਨੁਵਾਦ ਕਰਦੇ ਹੈਨ ਹਰੀ ਨਰਾਇਨ ਜੀ!

ਏਸ ਧਰਤੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਵੀ ਦਰਸ਼ਨ ਦੇ ਕੇ ਨਿਵਾਜਿਆ ਹੈ। ਪਰ ਗੁਰਦੁਆਰਾ ਗੁਰੂ ਨਾਨਕ ਦੇਵ ਜੀ ਦੇ ਨਾਮ ਨਾਲ ਹੀ ਪ੍ਰਸਿਧ ਹੈ। ਦਰਬਾਰ ਸਾਹਿਬ ਦੇ ਪਾਠ ਹਮੇਸ਼ਾ ਜਾਰੀ ਰਹਿੰਦੇ ਹੈਨ। ਠਿਕਾਣੇ ਮੁਤਾਬਕ ਸੰਗਤ ਵੀ ਏਥੇ ਜੁੜੀ ਰਹਿੰਦੀ ਹੈ। ਕਈ ਹਜ਼ਾਰ ਫੁੱਟ ਰਕਬਾ ਤਿਮੰਜਲਾ ਛਤਿਆ ਹੋਇਆ ਹੈ। ਇਮਾਰਤ ਮਜ਼ਬੂਤ ਤੇ ਸੋਹਣੀ ਸੋਹਣੀ ਪ੍ਰਤੀਤ ਹੁੰਦੀ ਹੈ।

ਸੰਤਾਂ ਦੀਆਂ ਦੋ ਧੀਆਂ ਹੈਨ ਜੋ ਏਥੇ ਹੀ ਰਹਿੰਦੀਆਂ ਹੈਨ। ਵਡੀ ਦਾ ਪਤੀ ਪਰਮੇਸ਼ਵਰ ਵੀ ਏਥੇ ਹੀ ਸੰਗਤ ਦੀ ਸੇਵਾ ਵਿੱਚ ਜੁਟਿਆ ਰਹਿੰਦਾ ਹੈ। ਸੰਤਾਂ ਦੀ ਦੂਸਰੀ ਲੜਕੀ ਸੰਨਿਆਸਣ ਜਾਂ ਬ੍ਰਹਮਚਾਰਣੀ ਬਣ ਚੁਕੀ ਹੈ ਅਤੇ ਰਾਤ ਦਿਨ ਸੰਗਤ ਦੀ ਸੇਵਾ ਵਿੱਚ ਲਗੀ ਰਹਿੰਦੀ ਹੈ। ਸਾਨੂੰ ਉਸ ਨੇ ਦੁਧ ਚਾਹ ਛਕਾ ਕੇ ਹੀ ਹਿਲਣ ਦਿਤਾ। ਜਰਮਨ ਉਦਯੋਗ ਨਾਲ ਤਿਆਰ ਕੀਤੀਆਂ ਨਸਲਾਂ ਦੀਆਂ ਗਾਈਆਂ ਵੀ ਏਥੇ ਰਖੀਆਂ ਹੈਨ। ਜੋ ਦੁਧ ਦੀ ਬੇ-ਪ੍ਰਵਾਹੀ ਬਣਾਈ ਰਖਦੀਆਂ ਹਨ ਅਤੇ ਬਨਾਵਟੀ ਖਲ ਨਾਲ ਜਾਂ ਪਸ਼ੂਆਂ ਦੇ ਰਾਸ਼ਨ ਨਾਲ ਇਕ ਕਮਰਾ ਭਰਿਆ ਪਿਆ ਸੀ।

ਜਦੋਂ ਅਸੀਂ ਸੰਤਾਂ ਦੇ ਦਰਸ਼ਨ ਕਰਨ ਗਏ। ਉਹ ਕਾਫੀ ਦੂਰ ਇਕ ਸੜਕ ਦੀ ਤਾਮੀਰ ਵਿੱਚ ਜੁਟੇ ਹੋਏ ਸਨ। ਹਥੀਂ ਸੇਵਾ ਦਾ ਆਦਰਸ਼ ਨਮੂਨਾ। ੭੦-੭੫ ਸਾਲ ਦੀ ਉਮਰ ਹਸੂੰ ਹਸੂੰ ਕਰਦਾ ਬੜਾ ਹੀ ਖੁਸ਼ ਖੁਸ਼ ਤੰਦਰੁਸਤ ਚੇਹਰਾ। ਜੇਹੜੀ ਸੜਕ ਹਰੀ ਨਰਾਇਣ ਜੀ ਬਣਾ ਰਹੇ ਹਨ। ਏਸ ਸੜਕ ਨੂੰ ਬਣਨ ਤੋਂ ਪਿੰਡਾਂ ਦੇ ਲੋਕ ਰੋਕ ਰਹੇ ਸਨ। ਜਦੋਂ ਐਸ.ਡੀ.ਐਮ. ਤੇ ਪੁਲੀਸ ਅਫ਼ਸਰਾਂ ਨੇ ਲੋਕਾਂ ਤੋਂ ਪੁਛਿਆ ਸੜਕ ਬਣਾਉਣ ਉਤੇ ਤੁਹਾਨੂੰ ਕੀ ਇਤਰਾਜ਼ ਹੈ ? ਤਾਂ ਕਹਿਣ ਲੱਗੇ ਸੜਕ ਏਹ ਕਿਉਂ ਬਣਾਉਂਦੇ ਹਨ। ਸਰਕਾਰ ਬਣਾਏ।

"ਸੰਤ ਤੁਹਾਨੂੰ ਏਸ ਸੜਕ ਉਤੇ ਤੁਰਨੋਂ ਰੋਕਦੇ ਹੈਨ।" ਅਫਸਰ ਨੇ ਪੁੱਛਿਆ-"ਨਹੀਂ ਜੀ ਰੋਕਦੇ ਤਾਂ ਨਹੀਂ ਪਰ।" ਲੋਕਾਂ ਕਿਹਾ।

"ਪਰ ਦਾ ਕੀ ਮਤਲਬ—ਜਾਂ ਤੁਸੀਂ ਬਣਾਓ ਜਾਂ ਏਹਨਾਂ ਨੂੰ ਬਨੌਣ ਦਿਓ।"

ਆਪ ਤਾਂ ਵਿਚਾਰਿਆਂ ਨੇ ਕੀ ਬਨੌਣੀ ਸੀ ਸੜਕ। ਕੇਵਲ ਰੌਲਾ ਹੀ ਪੌਣਾ ਸੀ।

ਸੋ ਸੰਤਾਂ ਨੂੰ ਆਗਿਆ ਮਿਲ ਗਈ। ਏਸ ਝਗੜੇ ਦਾ ਕਾਰਨ ਏਹ ਸੜਕ ਨਹੀਂ ਸਗੋਂ ਗੁਰਦੁਆਰੇ ਦੀ ਪੂਜਾ ਤੇ ਪ੍ਰਤਿਸ਼ਠਾ ਹੈ। ਨਵੇਂ ਪੁਲ ਦਾ ਨੀਂਹ ਪੱਥਰ ਰਖਣ ਵਾਸਤੇ ਜਦੋਂ ਮੁਖ ਮੰਤਰੀ ਵੀਰ ਭਦਰ ਸਿੰਘ ਤੇ ਸਰਦਾਰ ਬੂਟਾ ਸਿੰਘ ਏਥੇ ਆਏ ਉਦੋਂ ਵੀ ਮਨੋ ਮਨੀ ਉਹਨਾਂ ਨੇ ਰੋਸ ਪ੍ਰਗਟ ਕੀਤਾ ਸੀ। ਕਿਉਂਕਿ ਏਸ ਨਾਲ ਵੀ ਗੁਰਦੁਆਰੇ ਦੀ ਹੀ ਪ੍ਰਤਿਸ਼ਠਾ ਵਧੀ ਸੀ।

ਏਹਨਾਂ ਗਰਮ ਕਮਰਿਆਂ ਤੋਂ ਸਬਜ਼ੀਆਂ ਦਾਲਾਂ ਤੇ ਧਾਨ ਵਗੈਰਾ ਸੁਕੌਣ ਦਾ ਵੀ ਕੰਮ ਲੈਂਦੇ ਹੈਨ। ਏਸ ਤੋਂ ਹੋਰ ਅਗੇ ਕਹਿੰਦੇ ਨੇ ਬਹੁਤ ਖ਼ੂਬਸੂਰਤ ਝਰਨੇ ਤੇ ਦਰਸ਼ਨੀ ਸਥਾਨ ਹਨ। ਜੋ ਬਰਫ਼ ਦੀਆਂ ਢੱਕੀਆਂ ਹੋਈਆਂ ਪਹਾੜੀਆਂ ਦੇ ਨਾਲ ਲਗਦੇ ਹਨ। ਭੋਜ ਪੱਤਰ ਦੇ ਜੰਗਲ ਵੀ ਏਥੋਂ ਹੀ ਸ਼ੁਰੂ ਹੁੰਦੇ ਹਨ। ਅਤੇ ਏਥੇ ਹੀ ਜੜ੍ਹੀ ਬੂਟੀਆਂ ਦੇ ਵਿਸ਼ਾਲ ਭੰਡਾਰ ਹੈਨ। ਏਥੋਂ ਜੋ ਬੂਟੀਆਂ ਮੁਫਤ ਮਿਲਦੀਆਂ ਹੈਨ, ਮੈਦਾਨੀ ਇਲਾਕੇ ਵਿਚ ਆਕੇ ਉਹੋ ਬੂਟੀਆਂ ਤੋਲਿਆਂ ਤੇ ਮਾਸਿਆਂ ਦੇ ਭਾਅ ਵਿਕਦੀਆਂ ਹੈਨ।

ਪੰਡਿਤ ਜੀ ਦਸਦੇ ਹੁੰਦੇ ਨੇ—ਮਨ ਤੇ ਸਰੀਰ ਦੇ ਤਿੰਨ ਤਿੰਨ ਰੂਪ ਹੁੰਦੇ ਹੈਨ। ਸਥੂਲ, ਸੂਖਮ ਤੇ ਅਤੀ ਸੂਖਮ। ਸਥੂਲ ਸਰੀਰ ਤੇ ਸਥੂਲ ਮਨ ਨੂੰ ਤਾਂ ਅਸੀਂ ਸਾਰੇ ਹੀ ਜਾਣਦੇ ਹਾਂ, ਜੇਹੋ ਜੇਹੇ ਕੰਮ ਕਰਦੇ ਹੈਨ। ਦੁਨੀਆਂ ਦਾਰੀ ਦੇ ਸਾਰੇ ਕੰਮ, ਸਥੂਲ ਸਰੀਰ ਤੇ ਸਥੂਲ ਮਨ ਹੀ ਕਰਦੇ ਹੈਨ। ਸੂਖਮ ਮਨ ਸੁਪਨਿਆਂ ਦਾ ਸੰਸਾਰ ਸਿਰਜਦਾ ਹੈ। ਅਤੇ ਆਕਾਸ਼ ਉਡਾਰੀਆਂ ਮਾਰਦਾ ਹੈ। ਅਤੀ ਸੂਖਮ ਮਨ, ਨਾ ਤਾਂ ਗਲਤ ਕੰਮ ਕਰਦਾ ਹੈ ਤੇ ਨਾ ਹੀ ਸੂਖਮ ਸਰੀਰ ਨੂੰ ਕਰਨ ਦਿੰਦਾ ਹੈ। ਅਧਿਆਤਮ ਦਾ ਦੂਸਰਾ ਨਾਮ ਹੀ ਅਤੀ ਸੂਖਮ ਮਨ ਤੇ ਤਨ ਹੁੰਦਾ ਹੈ। ਏਸੇ ਸੂਖਮ ਨੂੰ ਪਹਿਲਾਂ ਪਤਾ ਲਗਦਾ ਹੈ ਕਿ ਮੇਰੇ ਭਗਤ ਨੂੰ ਕਿਥੇ ਬਿਪਤਾ ਬਣੀ ਹੈ। ਫੇਰ ਉਥੇ ਜਾ ਕੇ ਤਨ ਤੇ ਮਨ ਉਸਦੀ ਰਖਿਆ ਕਰਦੇ ਹੈਨ। ਜਿਵੇਂ ਸਤਿਗੁਰੂ ਰਾਮ ਸਿੰਘ ਜੀ ਨੇ ਭਾਈ ਰਾਏ ਸਿੰਘ ਨੂੰ ਸ਼ੇਰ ਤੋਂ ਬਚਾਇਆ ਸੀ। ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਨੇ ਮਖਣ ਸ਼ਾਹ ਲੁਬਾਣੇ ਦਾ ਜਹਾਜ਼ ਡੁਬਣੋਂ ਬਚਾਇਆ ਸੀ। ਬਾਬਾ ਰਾਮ ਰਾਏ ਜੀ ਏਸੇ ਤਰ੍ਹਾਂ ਆਪਣੇ ਇਕ ਸਿਖ ਦੀ ਸਹਾਇਤਾ ਵਾਸਤੇ ਗਏ

ਸਨ। ਮਸੰਦਾਂ ਨੇ ਜ਼ਬਰਦਸਤੀ ਮਾਤਾ ਜੀ ਕੋਲੋਂ ਉਹਨਾਂ ਦਾ ਸਮਾਧੀ-ਸਥਿਤ, ਸਰੀਰ ਖੋਹ ਕੇ ਫੂਕ ਦਿਤਾ ਸੀ। ਅਤੇ ਰਾਮ ਰਾਏ ਜੀ ਦੀ ਆਤਮਾ ਨੇ ਹੀ ਆਪਣੇ ਮਸੰਦਾਂ ਨੂੰ ਸਰਾਪ ਦਿੱਤਾ ਸੀ—ਮੈਨੂੰ ਜਿਉਂਦੇ ਨੂੰ ਤੁਸੀਂ ਅਗਨ ਭੇਟ ਕੀਤਾ ਹੈ, ਤੁਹਾਨੂੰ ਵੀ ਜਿਉਂਦਿਆਂ ਨੂੰ ਹੀ ਸਾੜਿਆ ਜਾਵੇਗਾ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ, ਮਾਤਾ ਜੀ ਦੀ ਬੇਨਤੀ ਉਤੇ ਮਸੰਦਾਂ ਦੇ ਸਿਰ ਵਿੱਚ ਤੱਤਾ ਤੇਲ ਪਾ ਕੇ ਸਾੜਿਆ ਸੀ।

ਮੇਰਾ ਵੀ ਅਤੀ ਸੂਖਮ, ਸਰੀਰ ਤੇ ਮਨ ਸਾਰਾ ਸਿਆਲ, ਏਸੇ ਧਰਤੀ ਉਤੇ ਰਹਿਣਾ ਚਾਹੁੰਦਾ ਸੀ। ਜੰਮਿਆ ਹੋਇਆ ਪਾਰਬਤੀ ਦਰਿਆ, ਬਰਫ਼ ਨਾਲ ਲਦੇ ਪਰਬਤ, ਝਰ ਝਰ ਪੈਂਦੀ ਦਰਖਤਾਂ ਉਤੋਂ ਬਰਫ਼ ਦੀ ਫੁਹਾਰ ਅਤੇ ਨਿਘੇ ਨਿਘੇ ਗੁਰਦੁਆਰੇ ਦੇ ਕਮਰੇ। ਗਰਮ ਗਰਮ ਪਾਣੀ ਇਸ਼ਨਾਨ ਕਰਨ ਵਾਸਤੇ। ਮੈਨੂੰ ਕਰਨਾਂ ਤਾ ਸਿਰਫ਼ ਏਹੋ ਪੈਂਣਾ ਸੀ, ਦਰਬਾਰ ਸਾਹਿਬ ਦਾ ਪਰਕਾਸ਼। ਗੁਰਬਾਣੀ ਦੇ ਇਕ ਦੋ ਸ਼ਬਦ ਗਾਕੇ ਸੁਣੌਣੇ ਸੰਗਤ ਨੂੰ। ਅਤੇ ਫੇਰ ਰਾਤ ਨੂੰ ਥੋੜ੍ਹਾ ਜਿੰਨਾ ਕਥਾ ਕੀਰਤਨ। ਪਰ ਕਾਹਲੀ ਪਈ ਸੰਗਤ ਨੇ ਮੇਰੇ ਸੂਖਮ ਮਨ ਦੇ ਸਾਰੇ ਸਪਨੇ ਚੂਰ ਕਰ ਦਿਤੇ। ਚਲੋ ਜੀ ਚਲੋ, ਛੇਤੀ ਚਲੋ। ਹਨੇਰਾ ਹੋ ਰਿਹਾ ਹੈ। ਕਦੋਂ ਭੌਤਰ ਪਹੁੰਚੇ ਤੇ ਕਦੋਂ ਗਏ ਮੰਡੀ। ਚਲੋ ਏਹ ਵੀ ਚੰਗਾ ਹੀ ਹੋਇਆ ਕਿਉਂਕਿ ਮੇਰੀਆਂ ਰੰਗੀਨ ਐਨਕਾਂ ਜੋ ਬਰਫ ਵਿੱਚ ਕੰਮ ਔਂਦੀਆਂ ਹੈਨ ਤੇ ਗਰਮ ਕੋਟ ਵੀ ਭੌਤਰ ਹੀ ਰਹਿ ਗਿਆ ਸੀ।

ਰਵਾਲ ਸਰ ਦੀ ਯਾਤਰਾ ਬਹੁਤ ਪਹਿਲਾਂ ਆਉਣੀ ਚਾਹੀਦੀ ਸੀ। ਪਰ ਭੁਲ ਤਾਂ ਭੁਲ ਹੀ ਹੈ।

ਗੁਰਮੁਖ ਸਿੰਘ ਕੈਮਰਾ ਮੈਨ ਦੇ ਦਿਲ ਵਿੱਚ ਖਿਆਲ ਆਇਆ-ਰਵਾਲਸਰ ਵੇਖਣ ਦਾ। ਉਹ ਸਕੀਮ ਬਣਾ ਰਿਹਾ ਸੀ—ਸਕੂਟਰ ਤੇ ਜਾਣ ਦੀ। ਮੈਂ ਵੀ ਏਹ ਗੱਲ ਸੁਣ ਲਈ ਤੇ ਉਸ ਨੂੰ ਕਿਹਾ ਸਤਿਗੁਰੂ ਜੀ ਕੋਲੋਂ ਇਜਾਜ਼ਤ ਲੈ ਕੇ ਚਲਾਂਗੇ। ਮੈਂ ਵੀ ਦੋਬਾਰਾ ਦਰਸ਼ਨ ਕਰ ਆਵਾਂਗਾ, ਸਤਿਕਾਰ ਯੋਗ ਸੰਤ ਤਰਸੇਮ ਸਿੰਘ ਜੀ ਨੂੰ ਮਨ ਦੀ ਵਿਥਿਆ ਦਸੀ ਤੇ ਏਹ ਦਾਸਤਾਨ ਅਗੇ ਤੋਂ ਅਗੇ ਵਧਦੀ ਚਲੀ ਗਈ। ਤਰਸੇਮ ਸਿੰਘ ਜੀ ਦੇ ਪਿਆਰੇ ਦੋਸਤ ਤੇ ਸਤਿਗੁਰਾਂ ਦੇ ਅਨਿਨ ਭਗਤ ਰੇਸ਼ਮ ਸਿੰਘ ਜੀ, ਏਹ ਵੀ ਪਿਛੇ ਕਦੋਂ ਰਹਿਣ ਵਾਲੇ ਸਨ।

ਤਰਸੇਮ ਸਿੰਘ ਜੀ ਨੇ ਸਤਿਗੁਰੂ ਜੀ ਕੋਲ ਅਰਜ਼ ਕਰ ਦਿਤੀ। ਉਹਨਾਂ ਨੇ ਪੂਰੀ ਫਰਾਖ ਦਿਲੀ ਨਾਲ ਕਹਿ ਦਿਤਾ—

"ਜੋ ਜਾਣਾ ਚਾਹੁੰਦੇ ਹੈਨ ਚਲੇ ਜਾਣ। ਪਰ ਮੈਂ ਏਥੇ ਹੀ ਰਹਾਂਗਾ।"

ਏਹ ਕਿਵੇਂ ਹੋ ਸਕਦਾ ਸੀ—ਸਤਿਗੁਰੂ ਜੀ ਕੋਠੀ ਰਹਿਨ ਤੇ ਪ੍ਰਾਈਵੇਟ ਸੈਕਟਰੀ-ਰਵਾਲ ਸਰ ਚਲਾ ਜਾਏ। ਸਤਿਗੁਰੂ ਜੀ ਤਾਂ "ਬੈਡਮਿੰਟਨ ਦੀ ਖੇਡ ਵਿੱਚ ਰੁੱਝ ਗਏ" ਤੇ ਤਰਸੇਮ ਸਿੰਘ ਜੀ ਸ਼ਸ਼ੋ ਪੰਜ ਵਿੱਚ ਪੈ ਗਏ। ਏਸ ਉਲਝਨ ਨੂੰ ਠੀਕ ਕਰਨਾ ਹੁਣ ਤਰਸੇਮ ਸਿੰਘ ਜੀ ਦਾ ਕੰਮ ਰਹਿ ਗਿਆ ਸੀ। ਯਾਰ ਲੋਕ ਮੌਜ ਮੇਲਾ ਵਾਲੇ ਪਾਸੇ ਹੋ ਗਏ।

ਤਰਸੇਮ ਸਿੰਘ ਜੀ ਨੇ ਫੇਰ ਅਰਜ਼ ਕੀਤੀ—ਸੱਚੇ ਪਾਤਸ਼ਾਹ! ਤੁਸੀਂ ਵੀ ਚਲੋ ?

ਸਤਿਗੁਰੂ ਜੀ ਕਿਹਾ—ਮੈਂ ਨਹੀਂ ਜਾਣਾ! ਤੁਸੀਂ ਜੇਹੜੇ ਵੀ ਜਾਣਾ ਚਾਹੁੰਦੇ ਹੋ ਚਲੋ ਜਾਓ।

ਦਸ ਮਿੰਟਾਂ ਪਿਛੋਂ ਤਰਸੇਮ ਸਿੰਘ ਜੀ ਫੇਰ ਬੇਨਤੀ ਕੀਤੀ! ਦੀਨ ਦਿਆਲ ਤੁਸੀਂ ਵੀ ਚਲੋ। ਏਸ ਤਰ੍ਹਾਂ ਸਾਨੂੰ ਜਾਣ ਦਾ ਸੁਆਦ ਨਹੀਂ ਆਉਂਦਾ।

ਸਤਿਗੁਰਾਂ ਕਿਹਾ—ਤੁਸੀਂ ਜਾਓ! ਤੇ ਚਲੇ ਜਾਓ!! ਅਤੇ ਦਰਸ਼ਨ ਕਰ ਆਓ। ਮੈਂ ਅਜ ਕੋਠੀ ਹੀ ਰਹਿ ਕੇ ਬਦਾਮਾਂ ਦੇ ਬੂਟਿਆਂ ਦੀ ਦੇਖ ਭਾਲ ਕਰਾਵਾਂਗਾ। ਅਤੇ ਤਾਰ ਦਾ ਵੀ ਹਾਲ ਚਾਲ ਵੇਖਾਂਗਾ ਜਿਥੇ ਬਿਆਸਾ ਨੇ ਹੜਾਂ ਦੇ ਮੌਕੇ ਉਤੇ ਪੰਜ ਫੁਟ ਰੇਤ ਚਾਹੜ ਦਿਤੀ ਹੈ।

ਪਤਾ ਨਹੀਂ ਏਹ ਕਸ਼ਮਕਸ਼ ਕਿਤਨੀ ਦੇਰ ਚਲਦੀ ਰਹੀ। ਆਖਰ—

"ਬਾਂਧੇ ਭਗਤੁ ਨ ਛੂਟੇ ਮੋਹਿ।"

ਪ੍ਰਸ਼ਾਦ ਪਾਣੀ ਛੱਕ ਕੇ ਸਤਿਗੁਰੂ ਜੀ ਸਮੇਤ ਸਾਰਾ ਜਥਾ ਰਵਾਲ ਸਰ ਪਹੁੰਚ ਗਿਆ। ਏਸ ਜਥੇ ਨਾਲ ਯੰਗ ਰਖਸ਼ਕ-ਜੋ-ਬਹੁਤੇ ਹਿੰਦੂ ਸਨ-ਏਹਨਾਂ-ਦੇਵ-ਦਰਸਗਾਹਾਂ—ਨੂੰ ਵੇਖ ਵੇਖ ਡਾਢੇ ਖੁਸ਼ ਹੋ ਰਹੇ ਸਨ। ਤਲਾਬ ਵਿੱਚ ਤਰਦੇ ਟਿੱਲੇ ਹੁਣ ਇਕ ਕਿਨਾਰੇ ਉਤੇ ਕਠੇ ਹੋ ਕੇ ਠਹਿਰ ਗਏ ਸਨ। ਜੋ ਰਵਾਲ ਸਰ ਦਾ ਮਹਤੱਵਪੂਰਨ ਆਕਰਸ਼ਨ ਸਨ। ਰਵਾਲ ਸਰ ਦੇ ਪੰਡੇ ਹਰਦੁਆਰ ਜਾਂ ਕਾਂਸ਼ੀ ਵਰਗੇ ਨਹੀਂ ਹੈਨ। ਵਰਨਾਂ ਖਲੋਤੇ ਹੋਏ ਤੁਲਿਆਂ ਦੀ ਥਾਂ ਹੋਰ ਪਥਰ ਵੀ ਤਰ ਸਕਦੇ ਹਨ। ਕਿਉਂਕਿ ਕਸ਼ਮੀਰ ਵਿੱਚ ਬਹੁਤ ਸਾਰੀ ਖੇਤੀ ਏਹਨਾਂ ਤਰਦੇ ਹੋਏ ਤੁਲ੍ਹਿਆਂ ਉਤੇ ਹੀ ਕੀਤੀ ਜਾਂਦੀ ਹੈ।

ਹੁਣ ਰਵਾਲ ਸਰ ਦੀ ਫਿਰਨੀ ਪੱਕੀ ਤੇ ਸੰਗਮਰਮਰ ਦੀ ਬਣ ਚੁੱਕੀ ਹੈ। ਪਰ ਰਿਖੀ ਦੇ ਮੰਦਰ ਦਾ ਪ੍ਰਭਾਵ ਕਾਫੀ ਮਾਂਦਾ ਪੈ ਗਿਆ ਦਿਸਦਾ ਹੈ।

ਰਵਾਲ ਸਰ ਦਾ ਸੰਬੰਧ ਸਿਖ ਸੰਗਤ ਨਾਲ ਖਾਸ ਤੌਰ ਉਤੇ ਜੁੜਿਆ ਹੋਇਆ ਹੈ। ਏਹਨਾਂ ਪਹਾੜਾਂ ਦਾ ਯਖਸ਼ ਸਰਦਾਰ, ਗੁਰੂ ਗੋਬਿੰਦ ਸਿੰਘ ਜੀ ਦਾ ਸੇਵਕ ਸੀ। ਉਸੇ ਦੀ ਭਗਤੀ ਸਦਕਾ ਗੁਰੂ ਜੀ ਦਾ ਜਾਣ ਆਉਣ ਏਥੇ ਕਾਫੀ ਰਹਿੰਦਾ ਸੀ। ਪਾਕਿਸਤਾਨ ਬਣਨ ਤੋਂ ਪਹਿਲਾਂ, ਤਿਬਤ ਦੇ ਯਾਤਰੀ ਵੀ ਏਥੇ ਲੋਮਸ ਮੰਦਰ ਦਾ ਦਰਸ਼ਨ ਕਰਨੇ ਆਉਂਦੇ ਸਨ। ਉਹਨਾਂ ਲਾਮਿਆਂ ਦੇ ਗਲਾਂ ਵਿੱਚ ਪਿਤਲ ਦੀਆਂ ਪਲੇਟਾਂ ਉਤੇ ਗੁਰੂ ਨਾਨਕ ਦੇਵ ਜੀ ਤੇ ਬਾਲੇ ਮਰਦਾਨੇ ਦੀਆਂ ਮੂਰਤਾਂ ਚਿਤਰੀਆਂ ਹੋਈਆਂ ਸਨ। ਮੇਰੀ ਉਲਝਣ ਏਹ ਸੀ ਕਿ ਨਾ ਤਾਂ ਉਹ ਮੇਰੀ ਬੋਲੀ ਸਮਝਦੇ ਸਨ ਤੇ ਨਾ ਮੈਂ ਉਹਨਾਂ ਦੀ

ਸਮਝਦਾ ਸਾਂ। ਪਰ ਏਹ ਸੂਰਤਾਂ ਇਕ ਵਖਰੀ ਤਰ੍ਹਾਂ ਦਾ ਅਹਿਸਾਸ ਮਨ ਵਿੱਚ ਜ਼ਰੂਰ ਪੈਦਾ ਕਰਦੀਆਂ ਸਨ।

ਧੰਨ ਗੁਰੂ ਨਾਨਕ ਕਰਨੀ ਤੇਰੀ।

ਥੋੜ੍ਹੀ ਜਿਨੀ ਉਚਾਈ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ। ਏਥੇ ਹੀ ਪਹਾੜੀ ਰਾਜਿਆਂ ਨੇ ਸਾਜ਼ਸ਼ ਰਚਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਗ੍ਰਿਫਤਾਰ ਕਰਨ ਦਾ ਪ੍ਰੋਗਰਾਮ ਬਣਾਇਆ ਸੀ, ਪਰ–

"ਉਹ ਅਛਲ ਪੁਰਖ ਕਿਸੇ ਨਾ ਛਲਿਆ।"

ਗੁਰੂ ਜੀ ਏਹਨਾਂ ਨੂੰ ਕਚੇ ਪਹਾੜੀਏ ਕਹਿੰਦੇ ਸਨ। ਅਤੇ ਏਹਨਾਂ ਉਤੇ ਕਦੇ ਵਿਸ਼ਵਾਸ਼ ਨਹੀਂ ਸਨ ਕਰਦੇ। ਬਹੁਤ ਸਾਰੇ ਰਾਜੇ ਗੁਰੂ ਜੀ ਦੇ ਸੇਵਕ ਬਣ ਗਏ ਸਨ। ਪਰ ਬਿਲਾਸਪੁਰ ਦਾ ਰਾਜਾ ਭੀਮ ਚੰਦ ਕਿਸੇ ਦੀ ਪੇਸ਼ ਨਹੀਂ ਸੀ ਜਾਣ ਦਿੰਦਾ, ਜੋ ਅਤ ਲਾਲਚੀ ਤੇ ਕਮੀਨਾ ਸੀ। ਗੁਰੂ ਗੋਬਿੰਦ ਸਿੰਘ ਜੀ ਨਾਲ ਝਗੜੇ ਦਾ ਕਾਰਨ, ਕੇਵਲ ਭੀਮ ਚੰਦ ਹੀ ਸੀ, ਗੁਰੂ ਜੀ ਚਾਹੁੰਦੇ ਤਾਂ ਉਸ ਦੀ ਰਿਆਸਤ ਉਤੇ ਕਬਜ਼ਾ ਵੀ ਕਰ ਸਕਦੇ ਸਨ। ਪੰਝੀ ਹਜ਼ਾਰ ਦੀ ਗਿਣਤੀ ਵਾਲੀ ਤਿਆਰ ਫੌਜ ਸਾਰੇ ਪਹਾੜਾਂ ਉਤੇ ਕਬਜ਼ਾ ਕਰਨ ਵਾਸਤੇ ਕਾਫੀ ਸੀ। ਪਰ ਗੁਰੂ ਜੀ ਏਸ ਪਾਸੇ ਬਿਲਕੁਲ ਤੁਰਨਾ ਨਹੀਂ ਸਨ ਚਾਹੁੰਦੇ। ਹਾਂ ਭੀਮ ਚੰਦ ਕਈ ਵਾਰ ਮਾਰ ਖਾਣ ਪਿਛੋਂ ਵੀ–ਸ਼ਰਾਰਤਾਂ ਤੋਂ ਬਾਜ਼ ਨਹੀਂ ਸੀ ਆਉਂਦਾ। ਰਵਾਲ ਸਰ ਦੀ ਦਗਾ ਸਕੀਮ ਵੀ ਉਸੇ ਨੇ ਤਿਆਰ ਕੀਤੀ ਸੀ। ਸਾਰੀ ਤਿਆਰੀ ਨੂੰ ਗੁਪਤ ਰਖਿਆ ਗਿਆ ਸੀ। ਅਤੇ ਸਕੀਮ ਏਹ ਬਣਾ ਕੇ ਗੁਰੂ ਜੀ ਕੋਲ ਭੇਜੀ ਸੀ ਕਿ ਅਸਾਂ ਕੋਈ ਸੰਧੀ ਕਰਨੀ ਹੈ। ਜਿਸ ਕਰਕੇ ਪਹਾੜਾਂ ਵਿੱਚ ਅਮਨ ਕਾਇਮ ਰਹਿ ਸਕੇ।

ਜਾਣੀ ਜਾਣ ਸਤਿਗੁਰੂ ਜੀ ਪੰਜ ਸੌ ਸ਼ਾਹਸਵਾਰ ਸਿੰਘਾਂ ਨੂੰ ਨਾਲ ਲੈ ਕੇ ਰਵਾਲ ਸਰ ਪਹੁੰਚ ਗਏ। ਗੁਰੂ ਜੀ ਦੀ ਜ਼ਬਰਦਸਤ ਤਿਆਰੀ ਵੇਖ ਕੇ ਭੀਮ ਚੰਦ ਦੀ ਸਾਰੀ ਸਕੀਮ ਠੁਸ ਹੋ ਗਈ।

"ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ।"

ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਵੀ ਏਥੇ ਜਗ੍ਹਾ ਲੈਣ ਦੀ ਖਾਹਸ਼ ਜ਼ਾਹਰ ਕੀਤੀ। ਅਤੇ ਏਹ ਸੇਵਾ, ਗੁਰਦੁਆਰੇ ਦੇ ਸੇਵਾਦਾਰ ਦੇ ਜਿੰਮੇ ਲਾਈ ਤੇ ਉਸ ਨੂੰ ਭਜਨ ਵੀ ਦਸਿਆ।

ਰਵਾਲਸਰ ਚਾਰ ਚੁਫੇਰਿਓਂ ਉਚੀਆਂ ਉਚੀਆਂ ਪਹਾੜੀਆਂ ਨਾਲ ਘਿਰਿਆ ਹੋਇਆ ਸਰੋਵਰ ਹੈ। ਏਥੋਂ ਦੀ ਛੋਟੀ ਜਿੰਨੀ ਅਬਾਦੀ ਪੁਜਾਰੀਆਂ ਤੇ ਹੀ ਮੁਸ਼ਤਮਿਲ ਹੈ। ਅਤੇ ਏਹਨਾਂ ਪਹਾੜਾਂ ਦੇ ਬਰਸਾਤੀ ਪਾਣੀ ਨਾਲ ਹੀ ਤਾਲਾਬ ਵਜੂਦ ਵਿੱਚ ਆਇਆ ਹੈ। ਜੋ ਬਹੁਤ ਡੂੰਘਾ ਹੈ। ਪਹਾੜਾ ਦੇ ਧੁਰ ਉਤੇ ਹੋਰ ਬਹੁਤ ਉਚੇ ਥਾਂ, ਪਾਂਡਵਾਂ ਦੇ ਨਾਮ ਉਤੇ ਸੱਤ ਸਰੋਵਰ ਹੈਨ। ਸ਼ਕਸਰ, ਅਰਜੁਨ ਸਰ ਤੇ ਕੁੰਤੀ ਸਰ ਆਦਿ। ਕੁੰਤੀਸਰ ਏਹਨਾਂ ਵਿਚੋਂ ਸਭ ਤੋਂ ਵੱਡਾ ਤਾਲਾਬ ਹੈ। ਏਥੋਂ ਦਾ ਨਜ਼ਾਰਾ ਏਸੇ ਤਰ੍ਹਾਂ ਦਾ ਹੀ ਹੈ ਜਿਵੇਂ ਕਈ ਮੰਜ਼ਲੀ ਕੋਠੀ ਉਤੇ ਚੜ੍ਹਕੇ ਸ਼ਹਿਰ ਦਾ ਦ੍ਰਿਸ਼। ਬਣੋਵਾਸ ਮਿਲਣ ਉਤੇ ਪਾਂਡਵਾਂ ਨੇ ਕਈ ਸਾਲ ਏਹਨਾਂ ਪਹਾੜਾਂ ਉਤੇ ਹੀ ਗੁਜ਼ਾਰੇ ਸਨ। ਏਥੋਂ ਦਾ ਸਾਰਾ ਸੀਨ ਵੀ ਗੁਰਮੁਖ ਸਿੰਘ ਨੇ ਫਿਲਮ ਬੰਦ ਕੀਤਾ ਹੋਇਆ ਹੈ। ਲੋੜ ਏਸ ਗੱਲ ਦੀ ਹੈ ਕਿ ਤੁਸੀਂ ਇਕ ਰੰਗੀਨ ਟੈਲੀਵੀਜ਼ਨ ਖਰੀਦ ਲਓ ਤੇ ਫੇਰ ਇਕ ਵੀ. ਸੀ. ਆਰ.। ਜਿਸ ਤੇ ਕੁਲ ੨੦-੨੫ ਹਜ਼ਾਰ ਰੁਪਏ ਲਗਣਗੇ ਫੇਰ ਗੁਰਮੁਖ ਸਿੰਘ ਹੁਰਾਂ ਅਗੇ ਅਰਜ਼ ਕਰੋ। ਸਾਨੂੰ ਵੀ ਪਹਾੜਾਂ ਦੀ ਫਿਲਮ ਤਿਆਰ ਕਰਕੇ ਦਿਓ। ਜਿਸ ਵਿੱਚ ਸਤਿਗੁਰੂ ਦਰਸ਼ਨ ਵੀ ਹੋਣ। ਬਸ! ਘਰ ਬੈਠੇ ਹੀ ਸਾਰਾ ਨਜ਼ਾਰਾ ਵੇਖ ਲਓ, ਟੱਬਰ ਸਮੇਤ।

**ਵਾਪਸੀ**

ਸਾਡੀ ਹਾਲਤ ਸਤਿਗੁਰੂ ਜੀ ਤੋਂ ਬਿਨਾਂ ਅਜੇਹੀ ਹੀ ਸੀ, ਜੇਹੋ ਜੇਹੀ ਵਾਪਸੀ ਵੇਲੇ ਪਛੜੇ ਹੋਏ ਬਰਾਤੀਆਂ ਦੀ ਹੁੰਦੀ ਹੈ। ਜਿਉਂ ਜਿਉਂ ਹੇਠਾਂ ਆ ਰਹੇ ਸਾਂ ਪਹਾੜਾਂ ਦਾ ਨਜ਼ਾਰਾ ਫਿਕੇ ਤੋਂ ਫਿਕਾ ਹੁੰਦਾ ਜਾ ਰਿਹਾ ਸੀ। ਪਹਾੜਾਂ ਦਾ ਆਕਰਸ਼ਨ ਖਤਮ ਹੋ ਰਿਹਾ ਸੀ ਤੇ ਘਰਾਂ ਦੀ ਖਿੱਚ ਵਧ ਰਹੀ ਸੀ। ਕਾਲ ਚਕਰ ਪਿਛੇ ਵਲ ਭਉਂ ਰਿਹਾ ਸੀ।

ਸਮਾਂ ਕਰੇ ਨਰ ਕਿਆ ਕਰੇ
ਸਮਾਂ ਸਮਾਂ ਸਮਰੱਥ
ਵਹੀ ਅਰਜੁਨ ਵਹੀ ਧਨੁਸ਼ ਬਾਨ
ਵਹੀ ਅਰਜੁਨ ਕੇ ਹੱਥ।

ਅਸੀਂ ਹੁਣ ਰੋਪੜ ਦੇ ਨੇੜੇ ਭਾਖੜਾ ਨਹਿਰ ਉਤੇ ਸਾਂ। ਗੁਰੂ ਜੀ ਦੇ ਸੇਵਕ ਨੇ ਦਸਿਆ–

ਪਿਛਲੇ ਸਾਲ ਸਤਿਗੁਰੂ ਜੀ ਕਾਰਾਂ ਦੇ ਜਥੇ ਸਮੇਤ ਪਹਾੜਾਂ ਨੂੰ ਜਾ ਰਹੇ ਸਨ। ਪੁਲ ਦੇ ਨਾਲ ਠੀਕ ਏਸੇ ਹੀ ਥਾਂ ਉਤੇ ਗੁਰੂ ਜੀ ਦੇ ਹੁਕਮ ਨਾਲ ਸਭ ਕਾਰਾਂ ਰੁਕ ਗਈਆਂ।

ਪਾਣੀ ਪੀਣ ਲਗਿਆਂ ਇਕ ਬੈਲ ਭਾਖੜਾ ਨਹਿਰ ਵਿੱਚ ਡਿਗ ਪਿਆ ਸੀ। ਹਾਲ ਪਾਹਰਿਆ ਕਰਕੇ ਪਿੰਡ ਦੇ ਲੋਕਾਂ ਨੇ ਕਿਸੇ ਜੁਗਤ ਨਾਲ ਲਾਸਾਂ ਤਾਂ ਬੈਲ ਨੂੰ ਪਾ ਲਈਆਂ ਸਨ। ਪਰ ਭਾਰਾ ਹੋਣ ਕਰਕੇ ਬਲਦ ਬਾਹਰ ਨਹੀਂ ਸੀ ਕਢਿਆ ਜਾ ਰਿਹਾ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਸੰਗਤ ਨੂੰ ਇਸ਼ਾਰਾ ਕੀਤਾ। ਪੰਜਾਂ ਮਿੰਟਾਂ ਵਿੱਚ ਬੈਲ ਬਾਹਰ ਆ ਗਿਆ। ਵਧੇਰੇ ਜੋਰ ਲਗਣ ਕਰਕੇ ਬੈਲ ਬਹੁਤ ਮਾਂਦਾ ਪੈ ਗਿਆ ਸੀ। ਸਤਿਗੁਰੂ ਜੀ ਨੇ ਬੈਲ ਦੇ ਮਾਲਕ ਨੂੰ ਦੋ ਸੌ ਰੁਪਏ ਦੀ ਬਖਸ਼ਸ਼ ਕਰਕੇ ਕਿਹਾ.....

ਏਹਨਾਂ ਪੈਸਿਆਂ ਦਾ ਘਿਉ ਖੁਆਕੇ ਫੇਰ ਪੰਜਾਲੀ ਪਾਈਂ ਬੈਲ ਦੇ ਗਲ ਵਿੱਚ। ਧੰਨ ਸਤਿਗੁਰੂ।

*(ਵਰਿਆਮ ਮਾਰਚ ੧੯੮੯ ਚੋਂ)*

# ਬੁੱਸ਼ ਦੀ ਜੰਗ ਨੀਤੀ ਬੇਪਰਦ

*—ਹਰਜਿੰਦਰ ਸਿੰਘ ਦੁਸਾਂਝ*

*ਅਮਰੀਕਾ ਤੋਂ*

ਚੋਖੇ ਨਾਮਣੇ ਵਾਲੇ ਅਮਰੀਕੀ ਲੇਖਕ ਐਲ. ਫਰੈਂਕਲਿਨ ਦੀ ਕਿਤਾਬ 'ਕੌਣ ਦੱਸੇ ? ਝੂਠ ਤੇ ਝੂਠ ਦੇ ਲੰਗਾਰ' ਨੇ ਅਮਰੀਕੀ ਸਮਾਜ ਦੀ ਮੁੱਖ ਧਾਰਾ ਨੂੰ ਅਜਿਹਾ ਛਾਣਨਾ ਲਾਇਆ ਹੈ ਕਿ ਇਸ ਨਾਲ ਬਹੁਤ ਸਾਰਾ ਕੂੜ-ਕਬਾੜ ਅਮਰੀਕੀ ਜਨਤਾ ਦੇ ਸਾਹਮਣੇ ਆ ਰਿਹਾ ਹੈ। ਅਮਰੀਕਾ ਦੇ ਨਾਮਵਰ ਸੈਨੇਟਰ (ਸਾਂਸਦ) ਇਡਵਰਡ ਕੈਨੇਡੀ ਨੇ ਕਾਂਗਰਸ 'ਚ ਆਖਿਆ ਕਿ ਉਸ ਨੂੰ ਹੈਰਾਨੀ ਹੈ ਕਿ ਉਸ ਦੇ ਸਾਥੀ ਕਾਂਗਰਸਮੈਨ ਅਜੇ ਵੀ ਚੁੱਪ ਬੈਠੇ ਹਨ। ਜਦਕਿ ਉੱਕਤ ਕਿਤਾਬ ਨੇ ਅਤੇ ਹੋਰ ਅਖ਼ਬਾਰੀ ਰਿਪੋਟਾਂ ਨੇ ਬੁੱਸ਼ ਦੀ ਜੰਗ ਨੀਤੀ ਨੂੰ ਬੇਪਰਦ ਕਰ ਦਿੱਤਾ ਹੈ। ਹੁਣ ਹਰ ਕੋਈ ਜਾਣਦਾ ਹੈ ਕਿ ਬੁੱਸ਼ ਦੇ ਸਰਗਣਿਆਂ ਨੇ ਅਮਰੀਕਾ ਦੀ ਘਰੇਲੂ ਰਾਜਸੀ ਅਸਥਿਰਤਾ ਅਤੇ ਹੋਰ ਮੁਸ਼ਕਲਾਂ ਕਰਕੇ ਹੀ ਇਰਾਕ ਉੱਤੇ ਲੜਾਈ ਠੋਸੀ ਹੈ। ਮਿਸਟਰ ਕੈਨੇਡੀ ਨੇ ਉੱਕਤ ਕਿਤਾਬ ਦਾ ਹਵਾਲਾ ਦੇਂਦਿਆਂ ਆਖਿਆ ਹੈ ਕਿ ਅਮਰੀਕਾ ਨੂੰ ਕਿਸੇ ਦੁਸ਼ਮਣ ਤੋਂ ਖਤਰਾ ਨਹੀਂ ਸੀ। ਇਹ ਤਾਂ ਬੁੱਸ਼ ਅਤੇ ਉਸ ਦੀ ਚੰਡਾਲ ਚੌਕੜੀ ਨੇ ਟੈਕਸਾਸ 'ਚ ਬਹਿ ਕੇ ਬਣਤ ਬਣਾਈ ਸੀ ਕਿ ਪਹਿਲਾਂ ਜੰਗ ਛੇੜੋ ਫਿਰ ਜੰਗ ਦੇ ਨਾਂ 'ਤੇ ਚੰਗੇ ਰਾਜਸੀ ਆਗੂ ਬਣੋ। ਇਹ ਲੋਕਾਂ ਦੇ ਨਾਂ ਤੇ ਲੋਕਾਂ ਨਾਲ ਧੋਖਾ ਹੈ। ਪਰ ਇਹ ਧੋਖਾ ਲੋਕਾਂ ਨਾਲ ਕੋਈ ਪਹਿਲਾ ਧੋਖਾ ਨਹੀਂ ਹੈ। ਇਸ ਲੜਾਈ ਤੋਂ ਇਕ ਛਮਾਹੀ ਪਹਿਲਾਂ ਦਸ ਮਿਲੀਅਨ ਅਮਰੀਕਨ ਲੋਕਾਂ ਨਾਲ ਉਸ ਵਕਤ ਧੋਖਾ ਹੋਇਆ ਜਦ ਕਾਰਪੋਰੇਸ਼ਨਾਂ ਨੇ ਆਪਣੇ ਖਾਤਿਆਂ ਅਤੇ ਸ਼ੇਅਰ ਮਾਰਕੀਟ 'ਚ ਘਪਲੇਬਾਜ਼ੀ ਕਰਕੇ ਉਨ੍ਹਾਂ ਦੀ ਸੇਵਾ ਮੁਕਤੀ ਦੇ ਫੰਡ ਅਤੇ ਬੱਚਤਾਂ ਹੜੱਪ ਲਈਆਂ। ਜਦ ਲੋਕਾਂ 'ਚ ਆਰਥਿਕਤਾ, ਸਲਾਨਾ ਬੱਜਟ ਤੇ ਸੋਸ਼ਲ ਸਕਿਉਰਟੀ ਵਰਗੇ ਮੁੱਦਿਆਂ ਨੂੰ ਲੈ ਕੇ ਰੋਹ ਜਾਗਿਆ ਤਾਂ ਬੁੱਸ਼ ਨੇ ਲੋਕਾਂ ਨੂੰ ਕੌਮੀ ਸੁਰੱਖਿਆ ਅਤੇ ਅੱਤਵਾਦ ਦੇ ਨਾਹਰੇ ਲਾ ਕੇ ਲੋਕਾਂ ਨੂੰ ਇਸ ਨਵੇਂ ਮਸਲੇ 'ਚ ਉਲਝਾ ਲਿਆ। ਜਦ ਲੜਾਈ ਅਤੇ ਦੇਸ਼ ਨੂੰ ਖ਼ਤਰੇ ਦੀਆਂ ਗੱਲਾਂ ਸ਼ੁਰੂ ਹੋਈਆਂ ਤਾਂ ਲੋਕਾਂ ਦੇ ਸਭ ਮਸਲੇ ਸੁਰਖੀਆਂ ਬਣਨੇ ਹਟ ਗਏ। ਇਸ ਮੁੱਦੇ ਦੇ ਸਹਾਰੇ ਹੀ ਬੁੱਸ਼ ਆਪਣੀ ਪਾਰਟੀ ਨੂੰ ਕਾਂਗਰਸ ਦੇ ਦੋਵਾਂ ਸਦਨਾਂ ਵਿਚ ਬਹੁ ਸੰਮਤੀ ਦੁਆ ਗਿਆ। ਬੁੱਸ਼ ਕੋਲ ਨਾ ਤਾਂ ਇਰਾਕ ਕੋਲ ਪ੍ਰਮਾਣੂ ਹੱਥਿਆਰ ਹੋਣ ਦਾ ਕੋਈ ਸਬੂਤ ਹੈ ਤੇ ਨਾ ਹੀ ਇਸ ਦੇ ਗਿਆਰਾਂ ਸਤੰਬਰ ਦੇ ਭਾਣੇ 'ਚ ਸ਼ਾਮਿਲ ਹੋਣ ਦਾ ਕੋਈ ਸਬੂਤ ਹੈ।

ਬੁੱਸ਼ ਨੇ ਕਦੇ ਖੁਲਾਸਾ ਨਹੀਂ ਕੀਤਾ ਕਿ ਕਿਹੜੇ ਸਬੂਤਾਂ ਕਰਕੇ ਇਰਾਕ ਉੱਤੇ ਜੰਗ ਠੋਸੀ ਗਈ ਹੈ। ਸੈਨੇਟਰ ਕੈਨੇਡੀ ਨੇ ਕਾਂਗਰਸ 'ਚ ਹੀ ਆਖਿਆ ਹੈ ਕਿ ਬੁੱਸ਼ ਲੋਕ ਮਾਰੂ ਨੀਤੀਆਂ ਕਰਕੇ ਸੁਦਾਮ ਹੁਸੈਨ ਤੋਂ ਵੀ ਵੱਧ ਘ੍ਰਿਣਤ ਬਣ ਰਿਹਾ ਹੈ। ਕੈਨੇਡੀ ਜੰਗ ਦੇ ਖਿਲਾਫ਼ ਉੱਚੀ ਸੁਰ 'ਚ ਬੋਲਣ ਵਾਲਾ ਭਾਵੇਂ ਪਹਿਲਾਂ ਸਿਆਸੀ ਆਗੂ ਹੈ ਪਰ ਉਹ ਅਮਰੀਕੀ ਲੋਕਾਂ ਦੀ ਅਵਾਜ਼ ਬਣ ਰਿਹਾ ਹੈ।

ਬੁੱਸ਼ ਦੇ ਗੱਦੀ ਸਾਂਭਣ ਤੋਂ ਕੁਝ ਚਿਰ ਪਹਿਲਾਂ ਦੁਨੀਆਂ ਦਾ ਸਭ ਤੋਂ ਵੱਧ ਅਸਰ ਰਸੂਖ ਵਾਲਾ ਧਾਰਮਿਕ ਆਗੂ ਪੋਪ ਜਾਨ ਪਾਲ ਜਦ ਅਮਰੀਕਾ ਆਇਆ ਸੀ ਤਾਂ ਉਸ ਨੇ ਅਮਰੀਕਾ ਦੇ ਰਾਜਸੀ ਚੌਧਰੀਆਂ ਨੂੰ ਆਖਿਆ ਸੀ ਕਿ ਅਮਰੀਕਾ ਆਪਣੀ ਅਸਲ ਸਰਦਾਰੀ ਤਾਂ ਹੀ ਰੱਖ ਸਕਦਾ ਹੈ ਜੇਕਰ ਉਹ ਆਪਣੇ ਦੇਸ਼ ਦੇ ਅਤੇ ਬਾਹਰਲੇ ਗ਼ਰੀਬ ਵਰਗ ਦੇ ਹਿੱਤਾਂ ਦਾ ਖਿਆਲ ਰੱਖੇ। ਪੋਪ ਦੇ ਉੱਕਤ ਬਿਆਨਾਂ ਦੀ ਅਖ਼ਬਾਰਾਂ 'ਚ ਅਜੇ ਸਿਆਹੀ ਵੀ ਨਹੀਂ ਸੁੱਕੀ ਸੀ ਕਿ ਅਖ਼ਬਾਰਾਂ 'ਚ ਅਮਰੀਕੀ ਮਰਦਮ ਸ਼ੁਮਾਰੀ ਦੇ ਅੰਕੜੇ ਛਪ ਗਏ। ਇਨ੍ਹਾਂ ਅੰਕੜਿਆਂ ਨੇ ਸਾਬਿਤ ਕਰ ਦਿੱਤਾ ਹੈ ਕਿ ਅਮਰੀਕਾ ਦੀ ਮੌਜੂਦਾ ਆਰਥਿਕ ਨੀਤੀ ਉੱਪਰਲੇ ਪੰਜ ਫੀਸਦੀ ਲੋਕਾਂ ਨੂੰ ਹੋਰ ਅਮੀਰ ਕਰਨ ਉੱਤੇ ਹੀ ਕੇਂਦਰਿਤ ਹੈ। ਪਿਛਲੇ ਸਾਲ ਦੇਸ਼ ਦੀ ਮਾੜੀ ਨੀਤੀ ਕਾਰਣ ਡੇਢ ਮਿਲੀਅਨ ਲੋਕ ਗ਼ਰੀਬੀ ਦੀ ਰੇਖਾ ਤੋਂ ਥੱਲੇ ਖਿਸਕ ਗਏ ਹਨ। ਇਹ ਤਿਲਕਣ ਹੋਰ ਤੇਜ਼ ਹੋ ਰਹੀ ਹੈ। ਆਪਣੇ ਆਪ ਨੂੰ ਵਿਕਸਤ ਦੇਸ਼ ਅਖਵਾਉਣ ਵਾਲੇ ਇਸ ਦੇਸ਼ ਦੇ ਸਾਢੇ ਸਤਾਰਾਂ ਫੀਸਦੀ ਬੱਚੇ ਮੁੱਢਲੀਆਂ ਸਹੂਲਤਾਂ ਤੋਂ ਸੱਖਣੇ ਹਨ। ਸਮੁੱਚੇ ਦੇਸ਼ ਦੇ ਪੰਦਰਾਂ ਫੀਸਦੀ ਲੋਕ ਗਰੀਬੀ ਦੀ ਰੇਖਾ ਤੋਂ ਥੱਲੇ ਰਹਿ ਰਹੇ ਹਨ। ਸਧਾਰਣ ਲੋਕਾਂ ਦੀ ਆਮਦਨ ਲਗਾਤਾਰ ਘੱਟ ਰਹੀ ਹੈ। ਮੰਦੀ ਆਰਥਿਕਤਾ ਕਾਰਣ ਬੇਘਰਿਆਂ ਦੀ ਗਿਣਤੀ ਲਗਾਤਾਰ ਉੱਪਰ ਉੱਠ ਰਹੀ ਹੈ। ਦੇਸ਼ ਵਿਚ ਰਾਸ਼ਟਰਪਤੀ ਬੁੱਸ਼ ਦੀ ਹਰਮਨ ਪਿਆਰਤਾ ਲਗਾਤਾਰ ਘੱਟ ਰਹੀ ਹੈ। ਪਰ ਦੇਸ਼ ਦੇ ਤਮਾਮ ਰਾਜਸੀ ਨੇਤਾ, ਰਾਜਸੀ ਅਲੋਚਕ ਅਤੇ ਬੁੱਧੀਜੀਵੀ ਚੁੱਪ ਬੈਠੇ ਹਨ। ਉਹ ਹਾਲਤਾਂ ਨਾਲ ਸਮਝੌਤਾ

ਕਰਨ ਵਰਗੀ ਸਥਿਤ 'ਚ ਹਨ। ਸ਼ਾਇਦ ਇਹ ਲੋਕ ਭੁੱਲ ਰਹੇ ਹਨ ਕਿ ਦਬਾਇਆ ਹੋਇਆ ਸੱਚ ਸਮਾਂ ਆਉਣ 'ਤੇ ਤਾਕਤਵਰ ਹਥਿਆਰ ਵੀ ਬਣ ਸਕਦਾ ਹੈ। ਦੇਸ਼ ਦੇ ਤਮਾਮ ਅਵਾਮ ਨੂੰ ਅਤੇ ਰਾਜਸੀ ਨੇਤਾਵਾਂ ਨੂੰ ਪਤਾ ਹੈ ਕਿ ਬੁੱਸ਼ ਇਰਾਕ ਦੇ ਮਾਮਲੇ 'ਚ ਆਪਣੇ ਹਿਤਾਂ ਲਈ ਝੂਠ ਬੋਲ ਰਿਹਾ ਹੈ। ਫਿਰ ਵੀ ਬੁੱਸ਼ ਜੁੰਡਲੀ ਦਾ ਭਾਈਵਾਲ ਮੀਡੀਆ ਲੋਕਾਂ ਨੂੰ ਗੁੰਮਰਾਹ ਕਰ ਰਿਹਾ ਹੈ। ਕੈਨੇਡੀ ਦਾ ਕਹਿਣਾ ਹੈ ਕਿ ਮੀਡੀਏ ਦਾ ਇਹ ਅਜਿਹਾ ਧੜਾ ਹੈ ਜੇਕਰ ਬੁੱਸ਼ ਕਲਿਆਣਕਾਰੀ ਰਾਜ ਸਵੀਡਨ ਉੱਤੇ ਹਮਲਾ ਕਰ ਦੇਵੇ ਤਾਂ ਵੀ ਬੁੱਸ਼ ਨੂੰ ਠੀਕ ਹੀ ਕਹੇਗਾ। ਮਿਸ਼ੀਗੰਨ ਯੂਨੀਵਰਸਿਟੀ 'ਚ ਸਥਾਪਿਤ 'ਕੌਮੀ ਗ਼ਰੀਬੀ ਕੇਂਦਰ' ਦੇ ਕੋ-ਡਾਇਰੈਕਟਰ ਸ਼ੈਲਡਿਨ ਡਾਨ ਜ਼ਿੰਗਰ ਦਾ ਕਹਿਣਾ ਹੈ ਕਿ ਲੰਬੇ ਆਰਥਿਕ ਮੰਦਵਾੜੇ ਅਤੇ ਘਟੀਆ ਯੋਜਨਾਬੰਦੀ ਕਾਰਣ ਜਿਨੀ ਗ਼ਰੀਬੀ ਵਧੀ ਹੈ ਅਤੇ ਵੱਧ ਰਹੀ ਹੈ ਇਹ ਸੱਚਮੁੱਚ ਹੀ ਸਾਰੇ ਅਮਰੀਕੀ ਭਾਈਚਾਰੇ ਲਈ ਚਿੰਤਾ ਦਾ ਵਿਸ਼ਾ ਹੈ। ਹੁਣ ਮੱਧਵਰਗ ਦੇ ਲੋਕ ਸਾਵਾਂ ਸਿੱਕਾ ਗੁਜ਼ਾਰਾ ਕਰ ਰਹੇ ਹਨ। ਆਏ ਹਫ਼ਤੇ ਚੈੱਕ ਆਉਣ ਤਕ ਉਨ੍ਹਾਂ ਦੀਆਂ ਜੇਬਾਂ ਲਗ-ਭਗ ਖਾਲੀ ਹੋ ਚੁੱਕੀਆਂ ਹੁੰਦੀਆਂ ਹਨ। ਜੇਕਰ ਵਧ ਰਹੀ ਗਰੀਬੀ ਤੋਂ ਧਿਆਨ ਪਰ੍ਹੇ ਕਰਨ ਲਈ ਜੰਗਾਂ ਦੀਆਂ ਗੱਲਾਂ ਹੁੰਦੀਆਂ ਰਹੀਆਂ ਤੇ ਜਾਂ ਦੇਸ਼ ਦੀ ਸੁਰੱਖਿਆ ਤੇ ਅੱਤਵਾਦ ਦੇ ਖੌਫ਼ ਦੇ ਨਾਹਰੇ ਹੀ ਲਗਦੇ ਰਹੇ ਤਾਂ ਇਹ ਸਮੱਸਿਆ ਹੋਰ ਗੁੰਝਲਦਾਰ ਬਣ ਜਾਵੇਗੀ। ਪਰ ਇਸ ਸਮੱਸਿਆ ਦੇ ਹੱਲ ਦਾ ਰਾਹ ਉਦੋਂ ਹੀ ਖੁਲੇਗਾ ਜਦੋਂ ਕਾਂਗਰਸ ਮੈਨ ਕੈਨੇਡੀ ਵਾਂਗ ਦੇਸ਼ ਦੇ ਹੋਰ ਰਾਜਸੀ, ਤੇ ਚੇਤੰਨ ਲੋਕ ਇਸ ਬਾਰੇ ਮੀਡੀਏ 'ਚ ਭੱਖਵੀਂ ਬਹਿਸ ਛੇੜਨਗੇ।

## ਮਾ: ਅਮਰੀਕ ਸਿੰਘ

*—ਗੁਰਦਿਆਲ ਸਿੰਘ ਪ੍ਰੀਤ*

ਸ੍ਰੀਮਾਨ ਮਾਸਟਰ ਅਮਰੀਕ ਸਿੰਘ ਜੀ ਦਾ ਜਨਮ ਪਿੰਡ ਲਾਲੇਪੁਰ ਜ਼ਿਲ੍ਹਾ ਗੁਜਰਾਂਵਾਲਾ (ਹੁਣ ਪਾਕਿਸਤਾਨ) ਵਿਖੇ ਪਿਤਾ ਸੰਤ ਕਰਤਾਰ ਸਿੰਘ ਜੀ ਅਤੇ ਮਾਤਾ ਲਾਭ ਕੌਰ ਦੀ ਕੁੱਖੋਂ ੧-੧-੧੯੩੦ ਨੂੰ ਹੋਇਆ। ਆਪ ਜੀ ਨੇ ਉਰਦੂ, ਪੰਜਾਬੀ, ਹਿੰਦੂ, ਅੰਗਰੇਜ਼ੀ ਚਾਰ ਭਾਸ਼ਾਵਾਂ ਦੀ ਵਿਦਿਆ ਪਾਕਿਸਤਾਨ ਵਿਚ ਹੀ ਗ੍ਰਹਿਣ ਕੀਤੀ। ਮਾਸਟਰ ਜੀ ਨੂੰ ਕਵਿਤਾ ਲਿਖਣ ਦੀ ਲਗਨ ਆਪ ਜੀ ਦੇ ਮਾਮਾ ਜੀ ਲੇਖਕ 'ਜਸ ਜੀਵਨ', ਸੰਤ ਤਰਨ ਸਿੰਘ ਵਹਿਮੀ ਜੀ ਤੋਂ ਹੀ ਲੱਗੀ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਚਲਾਏ ਗਏ ਸ੍ਰੀ ਗੁਰੂ ਹਰੀ ਸਿੰਘ ਜੀ ਮਹਾਂਵਿਦਿਆਲੇ ਦੇ ਪਹਿਲੇ ਅਧਿਆਪਕ ੧੯੫੭ ਵਿਚ ਬਣੇ ਅਤੇ ਲਗਾਤਾਰ ਬਾਖੂਬੀ ਨਾਲ ੧੯੭੬ ਤੱਕ ੧੯ ਸਾਲ ਅਧਿਆਪਕ ਰਹੇ। ਬਾਦ ਵਿਚ ੧੯੮੫ ਤੋਂ ੧੯੯੭ ਤੱਕ ੧੨ ਸਾਲ ਸ੍ਰੀ ਗੁਰੂ ਹਰੀ ਸਿੰਘ ਜੀ ਕਾਲਜ ਦੇ ਮੈਨੇਜਰ ਰਹੇ ਅਤੇ ਹੁਣ ੧੯੯੮ ਤੋਂ ਲੈ ਕੇ ਅਨੁਪਮ ਪਬਲਿਕ ਸਕੂਲ ਡੱਬਵਾਲੀ ਰੋਡ, ਐਲਨਾਬਾਦ ਵਿਚ ਮੈਨੇਜਰ ਲਗੇ ਹੋਏ ਹਨ। ਮਾਸਟਰ ਜੀ ਨੇ ਹੁਣ ਤੱਕ ੧੦ ਕਿਤਾਬਾਂ ਪੰਜਾਬੀ ਮਾਂ ਬੋਲੀ ਦੀ ਝੋਲੀ ਵਿਚ ਪਾ ਚੁੱਕੇ ਹਨ—ਪਹਿਲਾ ਉਭਾਰ, ਪੰਖੜੀਆਂ, ਗਮ ਦੀ ਮਹਿਕ, ਦਰਦ ਦਾ ਅਹਿਸਾਸ, ਮਿੱਠੀਆਂ ਮਿਰਚਾਂ, ਦੋਹੋਂ ਕੇ ਜਾਮ ਨੇਤਾਓਂ ਕੇ ਨਾਮ, ਸੱਚੀ ਤੇਰੀ ਸਿਫਤਿ, ਸ਼ਿਅਰਾਂ ਦਾ ਸ਼ੀਰਾਜ਼ਾ, ਜਿਨ ਮਾਰਗ ਦੀਆਂ ਬਤਾਏ, ਗੁਰ ਗੀਤਾਵਲੀ।

ਮਾਸਟਰ ਜੀ ਦਾ ਕਵਿਤਾ ਲਿਖਣਾ ਅੰਦਰੂਨੀ ਸ਼ੌਕ ਹੈ। ਆਪ ਜੀ ਨੇ ਅਧਿਆਪਕ ਦੀ ਡਿਊਟੀ ਬੜੇ ਸੁਚੱਜੇ ਢੰਗ ਨਾਲ ਨਿਭਾਈ ਅਤੇ ਨਾਲ ਨਾਲ ਜ਼ਿਮੀਂਦਾਰੀ ਵੀ ਅਤੇ ਕਵਿਤਾ ਲਿਖਣ ਵਿਚ ਬਹੁਤ ਰੁਚੀ ਰੱਖੀ ਹੈ।

ਮਾਸਟਰ ਜੀ ੧੯੫੯ ਤੋਂ ਚਲੀ ਆ ਰਹੀ ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੇ ਕਈ ਵਾਰ ਪ੍ਰਧਾਨ ਅਤੇ ਸਕੱਤਰ ਹੁੰਦੇ ਹੋਏ ਹੁਣ ਸਭਾ ਦੇ ਸਰਪ੍ਰਸਤ ਹਨ। ਆਪ ਜੀ ਨੇ ਸਭਾ ਵਿਚ ਬਹੁਤ ਰੁਚੀ ਨਾਲ ਕੰਮ ਕੀਤਾ ਹੈ ਅਤੇ ਸਭਾ ਦੀ ਬਹੁਤ ਸੁਚੱਜੇ ਢੰਗ ਨਾਲ ਅਗਵਾਈ ਕੀਤੀ ਹੈ। ਆਪ ਜੀ ਨੇ 'ਮਿੱਠੀਆਂ ਮਿਰਚਾਂ' ਕਿਤਾਬ ਲਿਖ ਕੇ ਬਿਨਾ ਸ਼ਹਿਦ ਮਿਸ਼ਰੀ ਖੰਡ ਜਾਂ ਗੁੜ ਪਾਏ ਤੋਂ ਬਿਨਾ ਮਿਰਚਾ ਦੀ ਕੌੜ ਗਵਾਈ। ਮਾਸਟਰ ਜੀ ਦੀ ਕਲਮ ਦੀ ਨੋਕ ਦਾ ਹੀ ਕੰਮ ਹੈ ਜਿਵੇਂ ਕਿ ਜੇ ਮਾਸਟਰ ਜੀ ਦੀ ਹਰ ਇਕ ਕਿਤਾਬ ਦੀ ਵਿਆਖਿਆ ਕਰਨ ਲਗੀਏ ਤਾਂ ਇਕ ਕਿਤਾਬ ਬਣ ਸਕਦੀ ਹੈ। ਮਾਸਟਰੀ ਜੀ ਨੇ 'ਜਿਨ ਮਾਰਗ ਦੀਆਂ ਬਤਾਏ' ਕਿਤਾਬ ਵਿਚ ਬਹਿਰ ਦੀ ਕਲਾ ੧੮੦ ਸਫੇ ਦੀ ਕਿਤਾਬ ਵਿਚ ਬਾਖੂਬੀ ਨਾਲ ਨਿਭਾਈ ਹੈ। ਏਨੀ ਵੱਡੀ ਕਿਤਾਬ ਇਕੋ ਹੀ ਸ਼ੈਲੀ ਵਿਚ ਲਿਖਣੀ ਮਾਸਟਰ ਜੀ ਦਾ ਹੀ ਕੰਮ ਹੈ। ਜੇ ਅਸੀਂ ਮਾਸਟਰ ਅਮਰੀਕ ਸਿੰਘ ਜੀ ਨੂੰ ਮਹਾਂ ਕਵੀ ਦਾ ਖਿਤਾਬ ਦੇ ਦੇਈਏ ਤਾਂ ਕੋਈ ਅੱਤ ਕਥਨੀ ਨਹੀਂ ਹੋਵੇਗੀ। ਮੈਂ ਪ੍ਰਮਾਤਮਾ ਪਾਸੋਂ ਇਹੋ ਹੀ ਮੰਗ ਮੰਗਦਾ ਹਾਂ ਕਿ ਮਾਸਟਰ ਜੀ ਨੂੰ ਹੋਰ ਵੀ ਬਲ ਅਤੇ ਉੱਦਮ ਅਤੇ ਤੰਦਰੁਸਤੀ ਅਤੇ ਚੰਗੀ ਸਿਹਤ ਅਤੇ ਲੰਮੀ ਆਰਜ਼ੂ ਬਖਸ਼ੇ ਤਾਂਕਿ ਸਾਨੂੰ ਹੋਰ ਵੀ ਇਹਨਾਂ ਤੋਂ ਸੇਧ ਮਿਲੇ।

## ਸ. ਗੁਰਮੇਲ ਸਿੰਘ ਚੀਮਾ ਦਾ ਵਿਛੋੜਾ

ਆਮ ਤੌਰ ਤੇ ਬਹੁਤੇ ਲੋਕ ਆਪਣੇ ਪਹਿਰਾਵੇ ਤੋਂ ਪਛਾਣੇ ਜਾਂਦੇ ਹਨ। ਪਹਿਰਾਵੇ ਤੋਂ ਪਤਾ ਲਗਦਾ ਹੈ ਕਿਸ ਸੰਸਥਾ ਨਾਲ ਸਬੰਧਤ ਹੈ। ਪਰ ਕਈ ਵਾਰੀ ਪਹਿਰਾਵੇ ਤੋਂ ਬਿਨਾ ਹੀ ਕਈ ਪੱਕੇ ਸਿੱਖ ਵੇਖਣ ਵਿੱਚ ਆਏ ਹਨ। ਉਹਨਾਂ ਵਿਚੋਂ ਸ੍ਰੀ ਗੁਰਮੇਲ ਸਿੰਘ ਚੀਮਾ ਵੀ ਹਨ। ਜਿਨਾਂ ਦਾ ਪਹਿਰਾਵਾ ਸਧਾਰਨ ਸੀ ਪਰ ਫਿਰ ਵੀ ਸਤਿਗੁਰੂ ਜਗਜੀਤ ਸਿੰਘ ਦੇ ਚਰਨਾਂ ਨਾਲ ਅਥਾਹ ਪਿਆਰ ਸੀ। ਕੋਈ ਉਸ ਦੇ ਸਾਹਮਣੇ ਸਤਿਗੁਰੂ ਜੀ ਦੇ ਉਲਟ ਬੋਲ ਨਹੀਂ ਸੀ ਸਕਦਾ। ਇਕ ਬੀਤੇ ਕਾਲ ਦੀ ਘਟਨਾ ਹੈ ਕਿ ਇਕ ਗਿਆਨੀ ਸੁਲਤਾਨਪੁਰ ਵਿੱਚ ਨਾਮਧਾਰੀ ਸਮਾਜ ਦੇ ਉਲਟ ਹੋ ਗਿਆ ਸੀ। ਜਦ ਉਹ ਗਿਆਨੀ ਬਾਹਰ ਆਇਆ ਤਾਂ ਗੁਰਮੇਲ ਸਿੰਘ ਅੱਗੇ ਖਲੋਤਾ ਸੀ। ਉਹ ਗਿਆਨੀ ਨੂੰ ਕਹਿਣ ਲੱਗਾ ਜੇ ਤੂੰ ਫਿਰ ਨਾਮਧਾਰੀ ਸਮਾਜ ਦੇ ਉਲਟ ਨਿੰਦਿਆ ਕੀਤੀ ਤਾਂ ਮੇਰੇ ਨਾਲੋਂ ਹੋਰ ਕੋਈ ਬੁਰਾ ਨਹੀਂ ਹੋਵੇਗਾ। ਉਸ ਤੋਂ ਪਿਛੋਂ ਉਸ ਨਾਮਧਾਰੀ ਸਮਾਜ਼ ਦੀ ਨੰਦਿਆ ਨਹੀਂ ਕੀਤੀ। ਇਹ ਕਾਰਨ ਸੀ ਕਿ ਚੀਮਾ ਜੀ ਦੇ ਕਾਲ ਵਸ ਹੋਣ ਤੇ ਹਜ਼ਾਰਾਂ ਲੋਕ ਉਹਨਾਂ ਦੇ ਅੰਤਿਮ ਸਸਕਾਰ ਤੇ ਸ਼ਰਧਾਂਜਲੀ ਦੇਣ ਲਈ ਉਹਨਾਂ ਦੇ ਪਿੰਡ ਬੂਸੋਵਾਲ ਪਹੁੰਚ ਗਏ। ਚੀਮਾ ਜੀ ਦਾ ਜਨਮ ੧੦-੭-੧੯੩੭ ਜ਼ਿਲ੍ਹਾ ਸਿਆਲਕੋਟ ਦੇ ਬੜੇ ਮਸ਼ਹੂਰ ਪਿੰਡ ਵਿੱਚ ਜਾਮ ਕੇ ਚੀਮਾ ਵਿੱਚ ਹੋਇਆ। ਦੇਸ਼ ਦੀ ਵੰਡ ਪਿਛੋਂ ਆਪਣੇ ਪਰਿਵਾਰ ਨਾਲ ਬੂਸੋਵਾਲ ਵਿਖੇ ਆ ਕੇ ਵਸ ਗਏ। ਗੁਰਮੇਲ ਸਿੰਘ ਉਦੋਂ ਦੂਸਰੀ ਜਮਾਤ ਵਿੱਚ ਪੜਦਾ ਸੀ। ਇਸ ਪਿੰਡ ਵਿੱਚ ਪੜਾਈ ਦਾ ਕੋਈ ਚੰਗਾ ਪ੍ਰਬੰਧ ਨਾ ਹੋਣ ਕਾਰਨ ਮੈਂ ਉਹਨੂੰ ਮਹੇੜੂ ਲੈ ਗਿਆ। ਉਥੇ ਹੀ ਫਗਵਾੜੇ ਤੋਂ ਬੀ.ਏ. ਪਾਸ ਕੀਤੀ। ਮਹੇੜੂ ਹੀ ਉਹਨਾਂ ਦੀ ਸ਼ਾਦੀ ਹੋਈ। ੧੯੬੫ ਵਿੱਚ ਇੰਗਲੈਂਡ ਚਲੇ ਗਏ ਉਥੇ ੭ ਸਾਲ ਰਹਿਣ ਦੇ ਬਾਅਦ ਵਾਪਸ ਆਪਣੇ ਪਿੰਡ ਆ ਗਏ। ਇਹਨਾਂ ਦੀ ਪਤਨੀ ਹਰਸ਼ਰਨ ਕੌਰ (ਜੋ ਸਵ ਸੰਤ ਹਜ਼ਾਰਾ ਸਿੰਘ ਮਾਫੀ ਜੀ ਦੀ ਸਪੁੱਤਰੀ ਹੈ) ਨੇ ਵੀ ਬੜੀ ਮੇਹਨਤ ਕੀਤੀ। ਸਿਟੇ ਵਜੋ ਬੂਸੋਵਾਲ ਵਿੱਚ ਇਕ ਬੜਾ ਸੁੰਦਰ ਫਾਰਮ ਬਣਾ ਕੇ ਰਿਹਾਇਸ਼ ਕਰ ਲਈ। ਇਥੇ ਆ ਕੇ ਸਰਦਾਰ ਗੁਰਬਚਨ ਸਿੰਘ ਪ੍ਰਧਾਨ ਦੀ ਸੰਗਤ ਕਰਕੇ ਸਿਆਸੀ ਪਿੜ ਵਿੱਚ ਲੰਗੋਟਾ ਕਸ ਕੇ ਕੁਦ ਪਏ। ਪਹਿਲਾਂ ਪਿੰਡ ਦਾ ਸਰਪੰਚ ਬਣੇ। ਫਿਰ ਕੋਆਪਰੇਟਿਵ ਬੈਂਕਾਂ ਦੇ ਡਾਇਰੈਕਟਰ ਚੁਣੇ ਗਏ। ਇਸ ਤਰ੍ਹਾਂ ਹੌਲੀ ਹੌਲੀ ਲੋਕਾਂ ਵਿਚ ਹਰਮਨ ਪਿਆਰੇ ਹੁੰਦੇ ਗਏ। ੧੯੮੫ ਦੀ ਇਲੈਕਸ਼ਨ ਵਿੱਚ ਐਮ.ਐਲ.ਏ. ਬਣਨ ਦੀ ਸੋਚਦਾ ਰਿਹਾ ਆਖਰ ਆਪ ਦਾ ਪਿਆਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਪਿਆ। ਮੈਂ ਅਜੀਤ ਸਿੰਘ ਚੀਮਾ ਤੇ ਇਕ ਮੇਰੀ ਭੈਣ ਮਹਿੰਦਰ ਕੌਰ ਦੇ ਨਾਲ ਜੀਵਨ ਨਗਰ ਸਤਿਗੁਰੂ ਜੀ ਦੇ ਚਰਨਾਂ ਵਿੱਚ ਹਾਜ਼ਰ ਹੋਏ। ਗੁਰਮੇਲ ਸਿੰਘ ਨੇ ਅਰਜ਼ ਕੀਤੀ ਕਿ ਸਚੇ ਪਾਤਸ਼ਾਹ ਮੈਨੂੰ ਐਮ.ਐਲ.ਏ. ਦੀ ਟਿਕਟ ਲੈ ਦਿਉ ਅਤੇ ਜਿਤ ਮੈਂ ਆਪ ਹੀ ਲਵਾਂਗਾ। ਗੁਰੂ ਜੀ ਕਹਿਣ ਲੱਗੇ ਟਿਕਟ ਤੈਨੂੰ ਲੈ ਦਿਆਂਗੇ ਤੇ ਜਿਤ ਤੂੰ ਆਪ ਜਾਵੀਂ। ਟਿਕਟ ਮਿਲ ਗਈ ਪਰ ਹਾਰ ਗਏ। ੧੯੯੨ ਵਿੱਚ ਫਿਰ ਅਰਜ਼ ਕੀਤੀ ਕਿ ਟਿਕਟ ਵੀ ਤੁਸੀਂ ਦਿਵਾਓ ਤੇ ਜਿਤਾਓ ਵੀ ਤੁਸੀ। ਗੁਰੂ ਜੀ ਹਸ ਪਏ ਤੇ ਕਹਿਣ ਲੱਗੇ। ਜਾ ਇਦਾਂ ਹੀ ਹੋਵੇਗੀ। ੧੯੯੨ ਦੀ ਇਲੈਕਸ਼ਨ ਵਿੱਚ ਐਮ.ਐਲ.ਏ. ਬਣ ਗਏ। ਫਿਰ ਸਤਿਗੁਰੂ ਜੀ ਦੀ ਅਸ਼ੀਰਵਾਦ ਨਾਲ ਮਨਿਸਟਰ ਚੁਣੇ ਗਏ। ਮਨਿਸਟਰ ਬਣ ਕੇ ਕਈ ਪਿਡਾਂ ਦੀਆਂ ਸੜਕਾਂ ਬਣਾ ਦਿੱਤੀਆਂ ਤੇ ਕਈ ਸਕੂਲ ਅਪਗ੍ਰੇਡ ਕੀਤੇ। ਅਤਵਾਦ ਸਮੇਂ ਕਈਆਂ ਬੇਕਸੂਰ ਲੋਕਾਂ ਨੂੰ ਮੌਤ ਦੇ ਮੂੰਹ ਵਿਚੋਂ ਕੱਢਿਆ। ਸ. ਬਲਬੀਰ ਸਿੰਘ ਐਮ.ਪੀ. ਨੇ ਇਹ ਗੱਲ ਕਹੀ ਕਿ ਗੁਰਮੇਲ ਸਿੰਘ ਚੀਮਾ ਗਰੀਬਾਂ ਦਾ ਮਸੀਹਾ ਸੀ। ਆਖਿਰ ਬਿਮਾਰੀ ਨੇ ਘੇਰ ਲਿਆ ਅਤੇ ਢਾਈ ਸਾਲ ਮੌਤ ਨਾਲ ਲੜਨ ਤੋਂ ਬਾਅਦ ੨੭-੯-੨੦੦੩ ਨੂੰ ਦਇਆਨੰਦ ਹਸਪਤਾਲ ਲੁਧਿਆਣੇ ਵਿੱਚ ਅਕਾਲ ਚਲਾਣਾ ਕਰ ਗਏ। ਸ੍ਰੀ ਹੰਸਪਾਲ ਜੀ ਦੀ ਅਗਵਾਈ ਵਿੱਚ ਸ਼ਰਧਾਂਜਲੀ ਸਮਾਰੋਹ ਵਿੱਚ ਰਿਕਾਰਡ ਤੋੜ ਹਾਜ਼ਰੀ ਨੇ ਸ਼ਰਧਾਂਜ਼ਲੀਆਂ ਭੇਟ ਕੀਤੀਆਂ ਬੀਬੀ ਰਾਜਿੰਦਰ ਕੌਰ ਭੱਠਲ, ਸਰਦਾਰ ਜੋਗਿੰਦਰ ਸਿੰਘ ਮਾਨ, ਸ. ਅਮਰਜੀਤ ਸਿੰਘ ਸਮਰਾ, ਸੰਤ ਕਸ਼ਮੀਰ ਸਿੰਘ ਭੈਣੀ ਸਾਹਿਬ, ਜਗਦੀਸ਼ ਸਿੰਘ ਵਰਿਆਮ, ਸੂਬਾ ਸੁਖਵਿੰਦਰ ਸਿੰਘ ਅਤੇ ਸੂਬਾ ਅਜੀਤ ਸਿੰਘ ਬਟਾਲਾ, ਐਡਵੋਕੇਟ ਅਜਮੇਰ ਸਿੰਘ, ਜਥੇਦਾਰ ਗੁਰਦੀਪ ਸਿੰਘ, ਸੁਪਰਡੈਂਟ ਲਾਲ ਸਿੰਘ ਭੈਣੀ ਸਾਹਿਬ ਅਤੇ ਹੋਰ ਅਨੇਕ ਵਿਦਵਾਨਾਂ ਨਾਲ ਆਪਣੇ ਦੁਖ ਦਾ ਇਜ਼ਹਾਰ ਕੀਤਾ। ਜਥੇਦਾਰ ਇਕਬਾਲ ਸਿੰਘ ਅਤੇ ਮੋਹਨ ਸਿੰਘ ਰਾਗੀ ਤੇ ਜਥਿਆਂ ਨੇ ਵਿਰਾਗਮਈ ਕੀਰਤਨ ਕੀਤਾ। ਚੀਮਾ ਸਾਹਿਬ ਦੋ ਲੜਕੇ ਤੇ ਇਕ ਲੜਕੀ ਛੱਡ ਗਏ ਹਨ। ਵੱਡੇ ਲੜਕੇ ਦਾ ਨਾਂ ਹਰਕਮਲ ਸਿੰਘ ਛੋਟੇ ਦਾ ਨਾਂ ਨਵਤੇਜ ਸਿੰਘ ਤੇਜੀ ਅਤੇ ਇਕ ਲੜਕੀ ਬਲਜੀਤ ਕੌਰ ਜੋ ਕਨੈਡਾ ਵਿੱਚ ਰਹਿ ਰਹੀ ਹੈ। ਹੰਸ ਪਾਲ ਜੀ ਨੇ ਨਵਤੇਜ ਸਿੰਘ ਤੇਜੀ ਨੂੰ ਜ਼ਿਲ੍ਹਾ ਕਪੂਰਥਲਾ ਕਾਂਗਰਸ ਦਾ ਪ੍ਰਧਾਨ ਨਿਯੁਕਤ ਕੀਤਾ ਹੈ।

*—ਅਜੀਤ ਸਿੰਘ ਚੀਮਾ ਨੈਸ਼ਨਲ ਐਵਾਰਡੀ*

*ਪਿੰਡ ਬੂਸੋਵਾਲ, ਤਹਿ: ਸੁਲਤਾਨਪੁਰ ਲੋਧੀ*

*ਮਿਤੀ : ੧੩-੧੦-੨੦੦੩* *ਜ਼ਿਲ੍ਹਾ ਕਪੂਰਥਲਾ*

-0-

—ਸ. ਗੁਰਮੇਲ ਸਿੰਘ ਨੂੰ ਸਮਾਜ ਵਿੱਚ ਉੱਚਾ ਅਸਥਾਨ ਪ੍ਰਾਪਤ ਕਰਨ ਵਿੱਚ ਵਡੇ ਭਰਾ ਸ. ਅਜੀਤ ਸਿੰਘ ਚੀਮਾ ਦਾ ਬੜਾ ਯੋਗਦਾਨ ਹੈ। ਮਾਸਟਰ ਅਜੀਤ ਸਿੰਘ ਵਿਦਵਾਨ ਬੁਲਾਰੇ ਹਨ। ਆਪ ਸਤਿਗੁਰੂ ਜਗਜੀਤ ਸਿੰਘ ਦੀ ਕ੍ਰਿਪਾ ਦੇ ਵਿਸ਼ੇਸ਼ ਪਾਤਰ ਰਹੇ ਹਨ। ਆਪ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਰਹੇ। ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ ਵਿੱਚ ਪ੍ਰਿੰਸੀਪਲ ਰਹੇ ਅਤੇ ਭਾਰਤ ਦੇ ਰਾਸ਼ਟਰਪਤੀ ਤੋਂ ਸਿਖਿਆ ਦੇ ਖੇਤਰ ਵਿਚ ਉਚੇ ਯੋਗਦਾਨ ਵਾਸਤੇ ਨੈਸ਼ਨਲ ਐਵਾਰਡ ਪ੍ਰਾਪਤ ਕੀਤਾ। (ਸੰਪਾਦਕ ਵਰਿਆਮ)

## ਇੰਟਰਨੈਸ਼ਨਲ ਪੰਜਾਬੀ ਸਾਹਿਤ ਸਭਾ ਯੂ.ਕੇ.

੨੮ ਸਤੰਬਰ ਨੂੰ ਇੰਟਰਨੈਸ਼ਨਲ ਪੰਜਾਬੀ ਸਾਹਿਤ ਸਭਾ ਵੱਲੋਂ ਪੰਜਾਬੀ ਸਭਿਆਚਾਰਕ ਕੇਂਦਰ ਇਲਫਰਡ ਵਿਖੇ ਸੁਪ੍ਰਸਿੱਧ ਨਾਵਲਕਾਰ, ਨਿਰਮਾਤਾ ਅਤੇ ਨਿਰਦੇਸ਼ਕ ਬੂਟਾ ਸਿੰਘ ਸ਼ਾਦ ਦੇ ਸਨਮਾਨ ਵਿੱਚ ਇੱਕ ਸਾਹਿਤਕ ਸਮਾਰੋਹ ਅਯੋਜਿਤ ਕੀਤਾ ਗਿਆ, ਜਿਸ ਵਿੱਚ ਇੰਗਲੈਂਡ ਵਸਦੇ ਪੰਜਾਬੀ ਲੇਖਕਾਂ ਵੱਲੋਂ ਵਿਸ਼ੇਸ਼ ਦਿਲਚਸਪੀ ਦਾ ਇਜ਼ਹਾਰ ਕੀਤਾ ਗਿਆ। ਪ੍ਰੋਗਰਾਮ ਦੀ ਸ਼ੁਰੂਆਤ ਸਭਾ ਦੇ ਜਨਰਲ ਸਕੱਤਰ ਗੁਰਨਾਮ ਗਿੱਲ ਨੇ ਬੂਟਾ ਸਿੰਘ ਸ਼ਾਦ ਦੇ ਪੀਚੈ ਨਾਲ ਕੀਤੀ। ਸਟੇਜ ਤੇ ਮੁੱਖ ਮਹਿਮਾਨ ਸ਼ਾਦ ਸਾਹਿਬ ਦੇ ਨਾਲ, ਸਭਾ ਦੇ ਪ੍ਰਧਾਨ ਪ੍ਰੋ. ਪੂਰਨ ਸਿੰਘ, ਕੁਲਵਿੰਦਰ ਕੌਰ ਮਾਨ, ਬਲਬੀਰ ਸਿੰਘ ਕੰਵਲ ਅਤੇ ਸੰਤੋਖ ਧਾਲੀਵਾਲ ਸੁਸ਼ੋਭਤ ਸਨ।

ਪਹਿਲੇ ਸੈਸ਼ਨ ਵਿੱਚ ਸ਼ਾਦ ਸਾਹਿਬ ਦੇ ਨਵੇਂ ਨਾਵਲ "ਖ਼ਾਲਸਾ" ਤੇ ਰਵਿੰਦਰ ਕਿਰਨ ਵਲੋਂ ਪਰਚਾ ਪੜ੍ਹਿਆ ਗਿਆ, ਜਿਸ ਉੱਪਰ ਭਰਪੂਰ ਬਹਿਸ ਹੋਈ ਅਤੇ ਕਿਰਨ ਨੇ ਸਰੋਤਿਆਂ ਵੱਲੋਂ ਉਠਾਏ ਨੁਕਤਿਆਂ/ਪ੍ਰਸ਼ਨਾਂ ਦੇ ਤਸੱਲੀਬਖ਼ਸ਼ ਜੁਆਬ ਪੇਸ਼ ਕੀਤੇ। ਪਰਚੇ ਤੋਂ ਬਾਦ, ਸ਼ਾਦ ਸਾਹਿਬ ਦੇ ਸਮੁੱਚੇ ਸਾਹਿਤ ਬਾਰੇ ਖੁਲ੍ਹਾ ਸੰਵਾਦ ਰਚਾਇਆ ਗਿਆ। ਹਾਜ਼ਰ ਲੇਖਕਾਂ ਅਤੇ ਸਰੋਤਿਆਂ ਵੱਲੋਂ ਕੀਤੇ ਗਏ ਸਵਾਲਾਂ ਦੇ ਜੁਆਬ ਸ਼ਾਦ ਸਾਹਿਬ ਨੇ ਬਹੁਤ ਹੀ ਸੰਜੀਦਗੀ ਨਾਲ ਦਿੱਤੇ। ਸਵਾਲਾਂ ਦੇ ਜੁਆਬ ਦਿੰਦਿਆਂ, ਆਪਣੇ ਸੁਭਾਅ ਦੇ ਅਨੁਸਾਰ ਉਨ੍ਹਾਂ ਨੇ ਹਿਊਮਰ ਵੀ ਕਾਇਮ ਰਖਿਆ ਜਿਸ ਨਾਲ ਸਰੋਤੇ ਹੱਸਦੇ ਵੀ ਰਹੇ। ਸੁਰਜੀਤ ਸਿੰਘ ਜੀਤ ਨੇ ਉਨਾਂ ਦੇ ਧਾਰਮਿਕ-ਸਾਹਿਤਕ ਵਿਚਾਰਾਂ ਦੀ ਸ਼ਲਾਘਾ ਕੀਤੀ ਅਤੇ ਇਕ ਸਹਿਜਧਾਰੀ ਸਿੱਖ ਰਹਿੰਦਿਆਂ 'ਸਿੱਖ' 'ਖਾਲਸਾ' ਆਦਿ ਦੀ ਸਿਰਜਨਾ ਕਰਕੇ ਗੁਰੂ ਘਰ ਦੇ ਸਹਿਜਧਾਰੀ ਇਤਿਹਾਸਕਾਰ ਅਤੇ ਸਾਹਿਤਕ ਪ੍ਰਸੰਗ ਨੂੰ ਜਾਰੀ ਰੱਖਿਆ ਹੋਇਆ ਹੈ।

ਦੂਜਾ ਸੈਸ਼ਨ ਕਵੀ ਦਰਬਾਰ ਦਾ ਸੀ ਜਿਸ ਵਿੱਚ ਭਾਗ ਲੈਣ ਵਾਲੇ ਕਵੀਆਂ ਦੇ ਨਾਂ ਇਸ ਪ੍ਰਕਾਰ ਹਨ: ਸੰਤੋਖ ਧਾਲੀਵਾਲ, ਦਲਬੀਰ ਕੌਰ, ਕੁਲਵਿੰਦਰ ਕਿੰਦਰ, ਸ਼ੇਖਰ, ਗੁਰਨਾਮ ਗਿੱਲ, ਗੁਰਸ਼ਰਨ ਸਿੰਘ ਅਜੀਬ, ਰਵਿੰਦਰ ਕਿਰਨ, ਕੁਲਵਿੰਦਰ ਕੌਰ ਮਾਨ, ਬਲਰਾਜ ਸਿੱਧੂ, ਰਜਿੰਦਰ ਕੌਰ, ਬਲਬੀਰ ਸਿੰਘ ਕੰਵਲ, ਸੁਖਸਾਗਰ ਪਾਲ ਕੌਰ ਰੰਧਾਵਾ, ਹਰਚੰਦ ਸਿੰਘ ਰੰਧਾਵਾ, ਸ਼ਮਸ਼ੇਰ ਸਿੰਘ ਰਾਏ, ਚਮਨ ਲਾਲ ਚਮਨ, ਗੁਰਚਰਨ ਸੱਗੂ, ਕੁਮਾਰੀ ਸਿਮਰਨ ਅਤੇ ਕੁਮਾਰੀ ਨਰਿਦਰਪਾਲ।

ਇਸ ਸ਼ਾਨਦਾਰ ਕਵੀ ਦਰਬਾਰ ਨੂੰ ਕੁਲਵਿੰਦਰ ਕਿੰਦਰ, ਰਵਿੰਦਰ ਕਿਰਨ, ਰਾਜਿੰਦਰ ਕੌਰ ਅਤੇ ਕੁਮਾਰੀ ਸਿਮਰਨ ਦੀਆਂ ਮਧੁਰ ਆਵਾਜ਼ਾਂ ਨੇ ਹੋਰ ਵੀ ਰੰਗੀਨ ਬਣਾ ਦਿੱਤਾ। ਤੇ ਸਾਬਿਤ ਕਰ ਦਿੱਤਾ ਕਿ ਗਾਇਕੀ ਵਿੱਚ ਉਨ੍ਹਾਂ ਦਾ ਵੀ ਕੋਈ ਸਥਾਨ ਹੈ। ਸਟੇਜ ਦਾ ਸਾਰਾ ਕੰਮ ਗ਼ਜ਼ਲਗੋ ਸ਼ੇਖ਼ਰ ਨੇ ਬੜੀ ਹੀ ਜ਼ੁਮੇਂਵਾਰੀ ਅਤੇ ਕੁਸ਼ਲਤਾ ਸਹਿਤ ਨਿਭਾਇਆ।

ਅੰਤ ਵਿੱਚ ਸਭਾ ਦੇ ਪ੍ਰਧਾਨ ਵੱਲੋਂ ਬੂਟਾ ਸਿੰਘ ਸ਼ਾਦ ਨੂੰ ਸਨਮਾਨ ਪੱਤਰ ਭੇਂਟ ਕੀਤਾ ਗਿਆ ਅਤੇ ਆਏ ਸਰੋਤਿਆਂ ਦਾ ਧੰਨਵਾਦ ਕੀਤਾ।

ਗੁਰਨਾਮ ਗਿੱਲ (ਜਨਰਲ ਸਕੱਤਰ)

## ਖੂਹ ਅੰਬਰਸਰੀਆਂ (ਸੰਤ ਨਗਰ) ਵਿਚ ਜੱਪ ਪ੍ਰਯੋਗ

ਨਾਮਧਾਰੀ ਸੰਗਤ ਵਲੋਂ ਸ੍ਰੀ ਭੈਣੀ ਸਾਹਿਬ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਅੱਸੂ ਦੇ ਮਹੀਨੇ ਵਿਚ ਨਾਮ ਸਿਮਰਨ ਦਾ ਜੱਪ ਪ੍ਰਯੋਗ ਸਮਾਗਮ ਭਾਰੀ ਸ਼ਰਧਾ ਅਤੇ ਹਾਜ਼ਰੀ ਵਿਚ ਹੋਇਆ। ਇਸ ਦੇ ਨਾਲ ਹੀ ਵੱਖ-ਵੱਖ ਥਾਵਾਂ ਤੇ ਵੀ ਇਹ ਸਮਾਗਮ ਚਲਿਆ।

ਖੂਹ ਅੰਬਰਸਰੀਆਂ, ਸੰਤ ਨਗਰ ਪਿੰਡ ਦੀ ਹੱਦਬੰਦੀ ਵਿਚ ਹੀ ਵਸਿਆ ਛੋਟਾ ਇਲਾਕਾ ਹੈ। ਇਥੋਂ ਦੀ ਸੰਗਤ ਮਾਈ ਭਾਈ ਨੇ ਵੀ ਮਹੀਨਾ ਭਰ ਜੱਪ ਪ੍ਰਯੋਗ ਵਿਚ ਪੂਰੀ ਲਗਨ ਨਾਲ ਹਿੱਸਾ ਲਿਆ। ਸੰਤ ਮੁਖਤਿਆਰ ਸਿੰਘ ਨੰਬਰਦਾਰ ਹੋਰਾਂ ਦੱਸਿਆ ਕਿ ਸਾਰੀ ਸੰਗਤ ਹੁੰਮ ਹੁਮਾ ਕੇ ਸਣ ਕੇਸੀ ਇਸ਼ਨਾਨ ਕਰਕੇ ਸਿਮਰਨ ਕਰਦੀ ਰਹੀ ਅਤੇ ਬਾਅਦ ਵਿਚ ਸ੍ਰੀ ਭੈਣੀ ਸਾਹਿਬ ਜੱਪ ਪ੍ਰਯੋਗ ਵਿਚ ਸ਼ਾਮਲ ਹੋ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਕੇ ਧੰਨ ਹੋਈ। ਪ੍ਰਯੋਗ ਦੀ ਸਫਲਤਾ ਦੀ ਖੁਸ਼ੀ ਵਿਚ ਵਰਿਆਮ ਨੂੰ ਸਹਾਇਤਾ ਨੰਬਰਦਾਰ ਮੁਖਤਿਆਰ ਸਿੰਘ ਜੀ ਹੱਥੀਂ ਭੇਜੀ ਗਈ।

## ਸੰਤ ਸਾਧਾ ਸਿੰਘ ਪ੍ਰਧਾਨ ਦਿੱਲੀ ਸੰਗਤ ਪਰਿਵਾਰ ਨੂੰ ਖੁਸ਼ੀਆਂ

ਦਿੱਲੀ ਦੀ ਮਹਾਨ ਨਾਮਧਾਰੀ ਸੰਗਤ ਦੇ ਪ੍ਰਧਾਨ ਸੰਤ ਸਾਧਾ ਸਿੰਘ ਜੀ ਦੇ ਦੋ ਪੋਤਰਿਆਂ ਦੇ ਅਨੰਦ ਕਾਰਜ ਇਕ ਹਫਤੇ ਦੇ ਅੰਤਰ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਏ ਹਨ—

— ੧੭ ਅਗਸਤ ੨੦੦੩ ਨੂੰ ਕਾਕਾ ਜਤਿੰਦਰ ਪਾਲ ਸਿੰਘ ਸਪੁੱਤਰ ਸੰਤ ਕਿਰਪਾਲ ਸਿੰਘ ਦਾ ਅਨੰਦ ਕਾਰਜ ਬੀਬੀ ਰੁਪਿੰਦਰ ਕੌਰ, ਸਪੁੱਤਰੀ ਸ. ਮਨਜੀਤ ਸਿੰਘ ਪੋਤਰੀ ਸੰਤ ਅਤਰ ਸਿੰਘ ਰਾਜੌਰੀ ਗਾਰਡਨ ਦਿੱਲੀ ਨਾਲ ਹੋਇਆ।

— ਮਿਤੀ ੨੪ ਅਗਸਤ ੨੦੦੩ ਨੂੰ ਕਾਕਾ ਖੁਸ਼ਵੰਤ ਸਿੰਘ ਸਪੁੱਤਰ ਸ. ਕਿਰਪਾਲ ਸਿੰਘ ਦਾ ਅਨੰਦ ਕਾਰਜ ਬੀਬੀ ਹਰਪ੍ਰੀਤ ਕੌਰ ਸਪੁੱਤਰੀ ਸ. ਲਖਵਿੰਦਰ ਸਿੰਘ ਭੱਟੀ ਪੋਤਰੀ ਸਵ: ਸੰਤ ਦਲੀਪ ਸਿੰਘ ਪੰਨਵ ਨਾਮਧਾਰੀ ਕਲੌਨੀ ਰਮੇਸ਼ ਨਗਰ ਦਿੱਲੀ ਨਾਲ ਹੋਇਆ। ਪ੍ਰਧਾਨ ਜੀ ਸੰਤ ਸਾਧਾ ਸਿੰਘ ਹੋਰਾਂ ਵਲੋਂ ਵਰਿਆਮ ਨੂੰ ਪੰਜ ਸੌ ਰੁਪਏ ਸਹਾਇਤਾ ਦਿੱਤੀ ਗਈ ਹੈ।

## ਸਰਦਾਰਨੀ ਬਲਬੀਰ ਕੌਰ ਭੁਰਜੀ ਅਕਾਲ ਚਲਾਣਾ ਕਰ ਗਏ

ਮੁੰਬਈ-ਸ੍ਰੀ ਗੁਰੂ ਸਿੰਘ ਸਭਾ ਦਾਦਰ ਦੇ ਪ੍ਰਧਾਨ ਸ੍ਰ. ਤਰਲੋਕ ਸਿੰਘ ਭੁਰਜੀ ਨੂੰ ਉਦੋਂ ਬਹੁਤ ਵੱਡਾ ਸਦਮਾ ਲੱਗਾ, ਜਦੋਂ ਉਨ੍ਹਾਂ ਦੀ ਸੁਪਤਨੀ ਸਰਦਾਰਨੀ ਬਲਬੀਰ ਕੌਰ ਭੁਰਜੀ ੨੬ ਸਤੰਬਰ ਬਾਅਦ ਦੁਪਹਿਰ ਅਚਾਨਕ ਦਿਲ ਦਾ ਦੌਰਾ ਪੈ ਜਾਣ ਕਾਰਨ ਸਵਰਗਵਾਸ ਹੋ ਗਏ। ੨੭ ਸਤੰਬਰ ਨੂੰ ਸਵੇਰੇ ਚੈਂਬੂਰ ਇਲਾਕੇ ਦੇ ਸ਼ਮਸ਼ਾਨ ਘਾਟ 'ਚ ਸਰਦਾਰਨੀ ਭੁਰਜੀ ਦੀ ਮ੍ਰਿਤਕ ਦੇਹ ਦੀ ਚਿਤਾ ਨੂੰ ਸ੍ਰ. ਤਰਲੋਕ ਸਿੰਘ ਭੁਰਜੀ ਨੇ ਅਗਨੀ ਦਿਖਾਈ। ਇਸ ਮੌਕੇ 'ਤੇ ਮੁੰਬਈ, ਨਵੀਂ ਮੁੰਬਈ, ਜ਼ਿਲ੍ਹਾ ਥਾਣੇ ਦੇ ਵੱਖ-ਵੱਖ ਗੁਰਦੁਆਰਿਆਂ, ਹੋਰਨਾਂ ਸਮਾਜਿਕ ਸੰਸਥਾਵਾਂ ਦੇ ਨੁਮਾਇੰਦਿਆਂ ਅਤੇ ਦੂਰੋਂ-ਨੇੜਿਓਂ ਰਿਸ਼ਤੇਦਾਰਾਂ ਤੇ ਮਿੱਤਰ-ਸਨੇਹੀਆਂ ਨੇ ਭਾਰੀ ਗਿਣਤੀ ਵਿਚ ਪੁਜ ਕੇ ਵਿਛੜੀ ਰੂਹ ਨੂੰ ਸੇਜਲ ਅੱਖਾਂ ਨਾਲ ਅੰਤਿਮ ਵਿਦਾਇਗੀ ਦਿੱਤੀ। ਚੇਤੇ ਰਹੇ ਕਿ ਤਕਰੀਬਨ ਚਾਰ ਸਾਲ ਪਹਿਲਾਂ ਸ੍ਰ. ਤਰਲੋਕ ਸਿੰਘ ਭੁਰਜੀ ਪਰਿਵਾਰ ਨੂੰ ਬੜਾ ਵੱਡਾ ਤੇ ਅਸਹਿ ਸਦਮਾ ਲੱਗਾ ਸੀ ਜਦੋਂ ਉਨ੍ਹਾਂ ਦੇ ਵੱਡੇ ਸਪੁੱਤਰ ਸ੍ਰ. ਰਜਿੰਦਰ ਸਿੰਘ ਭੁਰਜੀ ਇੱਕ ਸੜਕ ਹਾਦਸੇ ਵਿਚ ਪਰਲੋਕ ਸਿਧਾਰ ਗਏ ਸਨ।

੧ ਅਕਤੂਬਰ ਨੂੰ ਸਰਦਾਰਨੀ ਭੁਰਜੀ ਦੀ ਆਤਮਿਕ ਸ਼ਾਂਤੀ ਲਈ ਉਨ੍ਹਾਂ ਦੇ ਗ੍ਰਹਿ 'ਗੁਲਾਬ ਬਾਗ' ਚੈਂਬੂਰ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਰੱਖਿਆ ਗਿਆ, ਜਿਸ ਦੀ ਸਮਾਪਤੀ ੩ ਅਕਤੂਬਰ ਨੂੰ ਹੋਣ ਉਪਰੰਤ ਗੁਰਬਾਣੀ ਕੀਰਤਨ ਅਤੇ ਅਰਦਾਸ ਹੋਈ। ਇਸ ਤੋਂ ਤਿੰਨ ਦਿਨ ਪਹਿਲਾਂ ਰੋਜ਼ਾਨਾ ਸ਼ਾਮ ਨੂੰ ਗੁਰਬਾਣੀ ਕੀਰਤਨ ਹੋਇਆ।

੩ ਅਕਤੂਬਰ ਸ਼ਾਮ ਨੂੰ ਇਕ ਬਹੁਤ ਵੱਡਾ ਇਕੱਠ ਵਿਛੜੀ ਰੂਹ ਲਈ ਅੰਤਿਮ ਅਰਦਾਸ ਕਰਨ ਅਤੇ ਸ਼ਰਧਾਂਜਲੀਆਂ ਭੇਟ ਕਰਨ ਲਈ ਸ੍ਰੀ ਗੁਰੂ ਸਿੰਘ ਸਭਾ-ਦਾਦਰ ਦੇ ਦਰਬਾਰ ਹਾਲ ਵਿਚ ਹੋਇਆ। ਹਜ਼ੂਰੀ ਰਾਗੀ ਜੱਥਾ ਭਾਈ ਫਤਹਿਜੀਤ ਸਿੰਘ ਸਿੰਘ ਅਤੇ ਲੁਧਿਆਣੇ ਤੋਂ ਆਏ ਭਾਈ ਸਰਦਾਰਾ ਸਿੰਘ ਦੇ ਰਾਗੀ ਜੱਥਿਆਂ ਨੇ ਬਹੁਤ ਹੀ ਵੈਰਾਗਮਈ ਕੀਰਤਨ ਕੀਤਾ। ਉਪਰੰਤ ਸ਼ਰਧਾਂਜਲੀਆਂ ਭੇਟ ਕਰਨ ਦੇ ਦੌਰ ਵਿਚ ਸਭ ਤੋਂ ਪਹਿਲਾਂ ਗੁਰੂ ਨਾਨਕ ਖਾਲਸਾ ਕਾਲਜ ਦੇ ਸਾਬਕਾ ਪ੍ਰਿੰਸੀਪਲ ਡਾ.ਕੇ ਜਗਜੀਤ ਸਿੰਘ ਨੇ ਔਰਤਾਂ ਦੇ ਵੱਖ-ਵੱਖ ਰੂਪਾਂ ਦਾ ਬਿਆਨ ਕਰਦਿਆਂ ਸਰਦਾਰਨੀ ਭੁਰਜੀ ਨੂੰ 'ਮਾਤਾ' ਦੀ ਉਪਾਧੀ ਨਾਲ ਸਨਮਾਨ ਦਿੰਦਿਆਂ ਕਿਹਾ ਕਿ ਅੱਜ ਅਸੀਂ ਇੱਕ ਮਹਾਨ ਆਤਮਾ ਦੇ ਵਿਛੋੜੇ ਵਿੱਚ ਇੱਕਠੇ ਹੋਏ ਹਾਂ। ਉਨ੍ਹਾਂ ਕਿਹਾ ਕਿ ਮੈਂ ਜਦ ਵੀ ਉਨ੍ਹਾਂ ਨੂੰ ਮਿਲਿਆ ਉਨ੍ਹਾਂ 'ਚ ਹਮੇਸ਼ਾ ਹੀ ਮਾਂ ਦੀ ਮਮਤਾ ਦਾ ਸਾਗਰ ਛਲਕਦਾ ਵੇਖਿਆ। ਉਨ੍ਹਾਂ ਨੇ ਇਹ ਵੀ ਕਿਹਾ ਕਿ ਉਹ (ਸ੍ਰੀਮਤੀ ਭੁਰਜੀ) ਹਮੇਸ਼ਾ ਸਾਦਗੀ ਤੇ ਦ੍ਰਿੜ੍ਹਤਾ ਨਾਲ ਭੁਰਜੀ ਸਾਹਿਬ ਦੇ ਨਾਲ ਕਦਮ ਮਿਲਾ ਕੇ ਚੱਲੇ।

ਗੁਰੂ ਨਾਨਕ ਵਿਦਿਅਕ ਸੁਸਾਇਟੀ ਦੇ ਡਾਇਰੈਕਟਰ ਤੇ ਸਾਬਕਾ ਪ੍ਰਿੰਸੀਪਲ ਸ੍ਰ. ਮਨਿੰਦਰ ਸਿੰਘ ਨੇ ਸ੍ਰ. ਭੁਰਜੀ ਦੀ ਸਫ਼ਲਤਾ 'ਚ ਸਰਦਾਰਨੀ ਭੁਰਜੀ ਵੱਲੋਂ ਪਾਏ ਯੋਗਦਾਨ ਵੱਲ ਇਸ਼ਾਰਾ ਕਰਦਿਆਂ ਕਿਹਾ ਕਿ ਹਰੇਕ ਮਹਾਨ ਇਨਸਾਨ ਦੇ ਪਿੱਛੇ ਇੱਕ ਔਰਤ ਦਾ ਅਹਿਮ ਰੋਲ ਹੁੰਦਾ ਹੈ, ਜੋ ਘਰ ਦੇ ਵਾਤਾਵਰਣ ਨੂੰ ਸੁਖਮਈ ਬਣਾ ਕੇ ਬੰਦੇ ਨੂੰ ਆਪਣੀਆਂ ਮੰਜ਼ਿਲਾਂ ਸਰ ਕਰਨ ਲਈ ਸਹਾਈ ਕਰਦਾ ਹੈ ਤੇ ਜੋ ਬੰਦੇ ਨੂੰ ਮਹਾਨ ਬਣਾਉਂਦਾ ਹੈ।

ਉਪਰੰਤ ਸ੍ਰੀ ਗੁਰੂ ਸਿੰਘ ਸਭਾ ਦੇ ਸਾਬਕਾ ਪ੍ਰਧਾਨ ਸ੍ਰ. ਜੁਗਿੰਦਰ ਸਿੰਘ ਪੱਲਾ ਨੇ ਸ਼ਰਧਾਂਜਲੀ ਭੇਟ ਕਰਦਿਆਂ ਕਿਹਾ ਕਿ ਭੈਣ ਬਲਬੀਰ ਕੌਰ ਪੂਰੀ ਤਰ੍ਹਾਂ ਗੁਰੂ ਨਾਲ ਜੁੜੇ ਹੋਏ ਸਨ ਕਿਉਂਕਿ ਉਨ੍ਹਾਂ ਨੇ ਇਸ ਲੰਬੇ ਸਫ਼ਰ 'ਤੇ ਜਾਣ ਤੋਂ ਪਹਿਲਾਂ ਸੰਸਾਰਕ ਕਾਰਜਾਂ ਨੂੰ ਆਪਣੇ ਜੀਉਂਦੇ ਜੀਅ ਹੀ ਚੁਪ ਚੁਪੀਤੇ ਪੂਰਿਆਂ ਕੀਤਾ ਤੇ ਇਸ ਬਾਰੇ ਕਿਸੇ ਨੂੰ ਪਤਾ ਵੀ ਨਹੀਂ ਚਲਣ ਦਿੱਤਾ। ਸ੍ਰੀ ਪੱਲਾ ਨੇ ਦੱਸਿਆ ਕਿ ਸਰਦਾਰਨੀ ਭੁਰਜੀ ਹੁਣ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੩੧ ਸਹਿਜ ਪਾਠਾਂ ਦਾ ਭੋਗ ਪਾ ਚੁੱਕੇ ਹਨ। ਉਨ੍ਹਾਂ ਨੇ ਇਹ ਵੀ ਕਿਹਾ ਕਿ ਅੱਜ ਦੀ ਇੰਨੀ ਵੱਡੀ ਇਕੱਤਰਤਾ ਇਸ ਗੱਲ ਦੀ ਗਵਾਹ ਹੈ ਕਿ ਸਰਦਾਰਨੀ ਭੁਰਜੀ ਆਪਣੇ ਦੂਰੋਂ-ਨੇੜਿਓਂ ਸਮਾਜ ਨਾਲ ਹਮੇਸ਼ਾ ਹੀ ਦੁਖ-ਸੁਖ ਸਾਂਝੇ ਕਰਦੇ ਰਹੇ ਹਨ।

ਸਟੇਜ ਸਕੱਤਰ ਦੀ ਸੇਵਾ ਨਿਭਾ ਰਹੇ ਸਿੰਘ ਸਭਾ ਦੇ ਜਨਰਲ ਸਕੱਤਰ ਸ੍ਰ. ਬਲਵਿੰਦਰ ਸਿੰਘ ਨੇ ਇਸ ਮੌਕੇ 'ਤੇ ਸ. ਤਰਲੋਕ ਸਿੰਘ ਭੁਰਜੀ ਲਈ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਪੰਜਾਬੀ ਸੇਵਾ ਸਮਿਤੀ ਵੱਲੋਂ ਭੇਜੇ ਸ਼ੋਕ ਮਤੇ ਸੰਗਤਾਂ ਨੂੰ ਪੜ੍ਹ ਕੇ ਸੁਣਾਏ।

ਇਸ ਇਕੱਤ੍ਰਤਾ ਵਿਚ ਸਮਾਜ ਦੇ ਹਰ ਵਰਗ ਨਾਲ ਜੁੜੀਆਂ ਅਹਿਮ ਸ਼ਖਸੀਅਤਾਂ, ਦੂਰੋਂ-ਨੇੜਿਓਂ ਰਿਸ਼ਤੇਦਾਰਾਂ ਅਤੇ ਸਨੇਹੀਆਂ-ਮਿੱਤਰਾਂ ਨੇ ਵੱਡੀ ਗਿਣਤੀ ਵਿਚ ਸ਼ਾਮਿਲ ਹੋ ਕੇ ਭੁਰਜੀ ਪਰਿਵਾਰ ਨਾਲ ਦੁਖ ਸਾਂਝਾ ਕਰਦਿਆਂ ਵਿਛੜੀ ਜੀਵ ਆਤਮਾ ਦੀ ਸ਼ਾਂਤੀ ਲਈ ਅੰਤਿਮ ਅਰਦਾਸ ਕੀਤੀ।

ਮੁੰਬਈ ਫਿਲਮ ਜਗਤ ਦੀਆਂ ਪ੍ਰਸਿੱਧ ਹਸਤੀਆਂ ਲੋਕ ਗਾਇਕ ਗੁਰਦਾਸ ਮਾਨ, ਨਿਰਮਾਤਰੀ ਮਨਜੀਤ ਮਾਨ, ਮਿਊਜ਼ਿਕ ਡਾਇਰੈਕਟਰ ਤੇ ਗਾਇਕ ਮਹਿੰਦਰਜੀਤ, ਵਿਜੇ ਬਟਾਲਵੀ, ਹਰਿੰਦਰ ਮਾਨ, ਪ੍ਰੀਤੀ ਸਪਰੂ, ਰਮਾ ਵਿੱਜ, ਗੋਪੀ ਭੱਲਾ, ਗੁਰਚਰਨ ਬੱਗਣ, ਡਾਇਰੈਕਟਰ ਮਨੋਜ ਪੁੰਜ ਉਚੇਚੇ ਤੌਰ 'ਤੇ ਭੁਰਜੀ ਪਰਿਵਾਰ ਦੇ ਨਾਲ ਦੁਖ ਤੇ ਗ਼ਮ ਦੀਆਂ ਘੜੀਆਂ ਸਾਂਝੀਆਂ ਕਰਨ ਲਈ ਸੰਸਕਾਰ ਸਮੇਂ, ਘਰ ਅਤੇ ਅੰਤਿਮ ਅਰਦਾਸ ਮੌਕੇ ਵਿਛੜੀ ਰੂਹ ਨੂੰ ਸ਼ਰਧਾਂਜਲੀ ਦੇਣ ਲਈ ਪੁਜੇ।

*—ਪਰਮਜੀਤ ਸਿੰਘ ਠੁਕਰਾਲ*
*ਮੁੰਬਈ*

## ਹਮਦਰਦੀ ਦਾ ਪ੍ਰਗਟਾਵਾ

ਪੰਜਾਬ ਸਾਹਿਤ ਸਭਾ ਫਰੀਦਕੋਟ ਵੱਲੋਂ ਸ. ਨ੍ਰਿਪਇੰਦਰ ਸਿੰਘ ਰਤਨ ਦੀ ਧਰਮਪਤਨੀ ਬੀਬੀ ਮੰਜੂ ਰਤਨ ਅਤੇ ਪ੍ਰਸਿੱਧ ਲੇਖਕ ਹਰਭਜਨ ਹਲਵਾਰਵੀ ਦੇ ਅਕਾਲ ਚਲਾਣ ਉਪਰ ਗਹਿਰੇ ਦੁੱਖ ਦਾ ਇਜ਼ਹਾਰ ਕੀਤਾ ਜਾਂਦਾ ਹੈ ਤੇ ਪ੍ਰਭਾਵਿਤ ਪਰਿਵਾਰਾਂ ਨਾਲ ਹਮਦਰਦੀ ਪਰਗਟ ਕੀਤੀ ਜਾਂਦੀ ਹੈ।

*ਨਵਰਾਹੀ ਘੁਗਿਆਣਵੀ*

*ਨਹਿਰ ਨਜ਼ਾਰਾ, ਨਿਊ ਹਰਿੰਦਰ ਨਗਰ, ਫਰੀਦਕੋਟ*

## ਸ਼ਹੀਦ ਸੂਬਾ ਸਾਹਿਬ ਸਿੰਘ ਨਮਿਤ ਪਾਠ ਦਾ ਭੋਗ

**ਹਜ਼ਾਰੀ ਬਾਗ (ਬਿਹਾਰ)**—ਸੂਬਾ ਸਾਹਿਬ ਸਿੰਘ ਦੇ ਸਥਾਨ ਤੇ ਜਿਥੇ ਏਸ ਸਮੇਂ, ਸਤਿਗੁਰਾਂ ਦੀ ਕਿਰਪਾ ਨਾਲ ਨਾਮ ਸਿਮਰਨ ਦੀ ਅਖੰਡ ਵਰਨੀ ਚਲ ਰਹੀ ਹੈ, ਉਥੇ ਸੂਬਾ ਸਾਹਿਬ ਸਿੰਘ ਦੇ ਪਰਿਵਾਰ ਵਲੋਂ ਜੇਲ੍ਹ ਵਿਚ (ਜਿਥੇ ਉਨ੍ਹਾਂ ਨੂੰ ਰਖਿਆ ਗਿਆ ਸੀ) ਉਸ ਜਗ੍ਹਾ ਇਸ ਸਮੇਂ ਲੜਕੀਆਂ ਹੋਸਟਲ ਹੈ, ਉਥੇ ੨੬-੯-੨੦੦੩ ਨੂੰ ਸਕੂਲ ਦੇ ਸਾਰੇ ਬੱਚਿਆਂ ਨੂੰ ਲੰਗਰ ਛਕਾਇਆ ਗਿਆ। ਨਾਮਧਾਰੀ ਭਵਨ ਜਿਥੇ ਵਰਨੀ ਚਲ ਰਹੀ ਹੈ, ਉਥੇ ੨੭-੯-੨੦੦੩ ਨੂੰ ਸੂਬਾ ਸਾਹਿਬ ਸਿੰਘ ਦੇ ਨਮਿਤ ਉਨ੍ਹਾਂ ਦੇ ਪਰਿਵਾਰ ਵਲੋਂ ਇਕ ਸਧਾਰਣ ਪਾਠ ਕਰਵਾ ਕੇ ਭੋਗ ਪਵਾਇਆ ਗਿਆ ਤੇ ਆਈ ਸਾਧ ਸੰਗਤ ਨੂੰ ਲੰਗਰ ਛਕਾ ਕੇ ਸੇਵਾ ਕੀਤੀ। ਸੂਬਾ ਸਾਹਿਬ ਸਿੰਘ ਜੀ ਦੀ ਚੌਥੀ ਪੀੜ੍ਹੀ ਚੋਂ ਭਗਵਾਨ ਸਿੰਘ, ਦੀਵਾਨ ਸਿੰਘ, ਬਸੰਤ ਕੌਰ, ਜੀਤ ਕੌਰ, ਚਰਨਜੀਤ ਕੌਰ ਅਤੇ ਪੰਜਵੀਂ ਪੀੜ੍ਹੀ ਵਿੱਚੋਂ ਬਚਿੱਤਰ ਸਿੰਘ, ਤੇ ਬੀਬੀ ਭਗਵੰਤ ਕੌਰ ਤੇ ਉਨ੍ਹਾਂ ਦੇ ਪਤੀ ਸਰਦਾਰ ਕੁਲਦੀਪ ਸਿੰਘ ਤੇ ਲੜਕਾ ਵਿਕਰਮਜੀਤ ਸਿੰਘ, ਬੱਚੀ ਅਨਮੋਲ, ਨੇ ੨੩ ਸਤੰਬਰ ਤੋਂ ੨੮ ਸਤੰਬਰ ਤੱਕ ਹਜਾਰੀ ਬਾਗ ਰਹਿ ਕੇ ਪਾਠ ਕਰਵਾਇਆ। ਇਹ ਸੇਵਾ ਬੀਬੀ ਭਗਵੰਤ ਕੌਰ ਤੇ ਉਹਨਾਂ ਦੇ ਪਤੀ ਸਰਦਾਰ ਕੁਲਦੀਪ ਸਿੰਘ ਫਰੀਦਾਬਾਦ ਵਾਲਿਆਂ ਵੱਲੋਂ ਕੀਤੀ ਗਈ। ਏਸੇ ਖੁਸ਼ੀ ਵਿਚ ਭੋਗ ਸਮੇਂ ੧੫੧ ਰੁਪੈ ਸਤਿਜੁਗ ਨੂੰ ਤੇ ੧੦੦ ਰੁਪੈ ਵਰਿਆਮ ਵਾਸਤੇ ਸਹਿਯੋਗ ਦਿੱਤਾ ਗਿਆ। ਸਤਿਗੁਰੂ ਜੀ ਕਿਰਪਾ ਕਰਨ ਇਸ ਪਰਿਵਾਰ ਨੂੰ ਸਿੱਖੀ ਦਾ ਦਾਨ ਬਖਸ਼ਣ ਤੇ ਆਪਣੇ ਚਰਨਾਂ ਨਾਲ ਲਾਈ ਰੱਖਣ।

*—ਮਹੰਤ ਜਗਦੀਸ਼ ਸਿੰਘ*

*ਹਜਾਰੀ ਬਾਗ*

## ਜਥੇਦਾਰ ਸੇਵਾ ਸਿੰਘ ਜੀ ਦੀ ਧਰਮ ਪਤਨੀ ਨਮਿਤ ਦਿੱਲੀ ਵਿੱਚ ਮੇਲਾ

ਜਥੇਦਾਰ ਸੇਵਾ ਸਿੰਘ ਜੀ ਦੀ ਜੀਵਨ ਸਾਥਣ ਬੀਬੀ ਪ੍ਰੀਤਮ ਕੌਰ ੧੪ ਅਕਤੂਬਰ, ੨੦੦੩ ਨੂੰ ਆਪਣੀ ਸੰਸਾਰ ਯਾਤਰਾ ਪੂਰੀ ਕਰ ਗਏ। ਜਥੇਦਾਰ ਜੀ ਨੇ ਦੱਸਿਆ ਕਿ ਇਸ ਦਿਨ ਸਵੇਰੇ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿੱਜੀ ਸੇਵਕ ਰਛਪਾਲ ਸਿੰਘ ਦਾ ਫੋਨ ਆਇਆ ਅਤੇ ਉਸਨੇ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਭਾਣੇ ਵਿੱਚ ਰਹਿਣ ਲਈ ਕਿਹਾ। ਪਰਵਾਰ ਐਤਵਾਰ ੧੯ ਅਕਤੂਬਰ ਨੂੰ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਸ੍ਰੀ ਭੈਣੀ ਸਾਹਿਬ ਗਿਆ ਅਤੇ ਆਪ ਜੀ ਕੋਲੋਂ ਪ੍ਰਵਾਨਗੀ ਲੈਕੇ ੨੨ ਅਕਤੂਬਰ ਨੂੰ ਬੀਬੀ ਜੀ ਨਮਿਤ ਮੇਲਾ ਕੀਤਾ ਗਿਆ। ਇਸ ਮੇਲੇ ਵਿੱਚ ਸੱਚੇ ਪਾਤਸ਼ਾਹ ਜੀ ਦੇ ਹੁਕਮ ਅਨੁਸਾਰ ਸੰਤ ਮੋਹਨ ਸਿੰਘ, ਸੰਤ ਸੁਖਦੇਵ ਸਿੰਘ, ਸੰਤ ਹਰਪ੍ਰੀਤ ਸੋਨੂੰ ਦਾ ਹਜ਼ੂਰੀ ਰਾਗੀ ਜੱਥਾ ਅਤੇ ਜੱਥੇਦਾਰ ਇਕਬਾਲ ਸਿੰਘ ਜੀ ਉਚੇਚੇ ਭੋਗ ਵਾਲੇ ਦਿਨ ਪਹੁੰਚੇ। ਨਾਮਧਾਰੀ ਦਰਬਾਰ ਅਤੇ ਪੰਜਾਬ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਸ. ਹਰਿਵਿੰਦਰ ਸਿੰਘ ਹੰਸਪਾਲ ਜੀ ਵੀ ਉਚੇਚਾ ਸਮਾਂ ਕੱਢ ਕੇ ਇਸ ਮੇਲੇ ਵਿੱਚ ਸ਼ਾਮਲ ਹੋਏ। ਅਤੇ ਬੀਬੀ ਜੀ ਨੂੰ ਸ਼ਰਧਾਂਜਲੀ ਦੇਣ ਦੇ ਨਾਲ ਨਾਲ, ਉਹਨਾਂ ਨੇ ਬੱਚਿਆਂ ਨੂੰ ਜਥੇਦਾਰ ਸੇਵਾ ਸਿੰਘ ਜੀ ਦੀ ਪਹਿਲਾਂ ਨਾਲੋਂ ਵੱਧ ਸੇਵਾ ਕਰਨ ਲਈ ਕਿਹਾ ਤਾਕਿ ਜਥੇਦਾਰ ਜੀ ਪਹਿਲਾਂ ਵਾਂਗ ਹੀ ਪੰਥ ਦੇ ਪ੍ਰਚਾਰ ਪ੍ਰਸਾਰ ਲਈ ਹੋਰ ਵੱਧ ਸਮਾਂ ਦੇ ਸੱਕਣ।

ਬੀਬੀ ਪ੍ਰੀਤਮ ਕੌਰ ਜੀ ਦੀ ਉਮਰ ੭੨ ਸਾਲ ਸੀ। ਉਹਨਾਂ ਦਾ ਜਨਮ ਮਿਸਤਰੀ ਵਧਾਵਾ ਸਿੰਘ, ਬੀਬੀ ਤੇਜ ਕੌਰ ਘਰ ਵਿੰਝਲ ਜ਼ਿਲਾ ਸਿਆਲਕੋਟ ਵਿੱਚ ਹੋਇਆ ਇਹ ਜੱਦੀ ਪੁਸ਼ਤੀ ਨਾਮਧਾਰੀ ਪਰਵਾਰ ਹੈ। ਦੇਸ਼ ਦੀ ਵੰਡ ਤੋਂ ਬਾਅਦ ਇਹ ਪਰਿਵਾਰ ਰਾਣੀਆਂ ਜਿਲਾ ਹਿਸਾਰ (ਅਜਕਲ ਜ਼ਿਲਾ ਸਿਰਸਾ) ਆਣ ਵੱਸਿਆ। ਜਥੇਦਾਰ ਜੀ ਦਾ ਪਰਵਾਰ ਵੀ ਏਥੇ ਹੀ ਰਹਿੰਦਾ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿੱਚ ਜਥੇਦਾਰ ਸੇਵਾ ਸਿੰਘ ਤੇ ਬੀਬੀ ਪ੍ਰੀਤਮ ਕੌਰ ਦਾ ਅਨੰਦਕਾਰਜ ੧੯੫੦ ਈ. ਨੂੰ ਹੋਇਆ। ਬੀਬੀ ਜੀ ਨੂੰ ਗੁਰੂਘਰ ਨਾਲ ਪ੍ਰੇਮ, ਭਜਨ ਬਾਣੀ ਅਤੇ ਸੇਵਾ ਦਾ ਸ਼ੌਕ ਵਿਰਸੇ ਵਿੱਚ ਮਿਲਿਆ ਸੀ। ਇਹੀ ਉਹਨਾਂ ਨੇ ਆਪਣੇ ਬੱਚਿਆਂ ਸਤਪਾਲ ਸਿੰਘ, ਜਸਪਾਲ ਸਿੰਘ, ਸਰਨਪਾਲ ਸਿੰਘ, ਨਿਰਮਲ ਸਿੰਘ, ਰਾਜੇਂਦਰ ਸਿੰਘ ਅਤੇ ਬੱਚੀ ਨਰਿੰਦਰ ਕੌਰ ਨੂੰ ਦਿੱਤਾ।

ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਅਤੇ ਸਾਧ ਸੰਗਤ

ਦੀ ਮੰਗ ਅਨੁਸਾਰ ਜਥੇਦਾਰ ਜੀ ਭਾਰਤ ਦੇ ਵੱਖ ਵੱਖ ਪਿੰਡਾਂ ਸ਼ਹਿਰਾਂ ਅਤੇ ਵਿਦੇਸ਼ਾ ਵਿੱਚ ਦੀਵਾਨ ਭਾਸ਼ਣ ਕਥਾ ਕੀਰਤਨ ਕਰਨ ਜਾਂਦੇ ਹਨ।

ਕਈ ਵਾਰ ਦੌਰੇ ਮਹੀਨਿਆਂ ਬਧੀ ਲੰਮੇ ਹੁੰਦੇ ਹਨ। ਐਸੇ ਸਮੇਂ ਵੀ ਬੀਬੀ ਜੀ ਆਪਣੇ ਬੱਚਿਆਂ ਨੂੰ ਗੁਰੂ ਘਰ ਪ੍ਰਤੀ ਸੇਵਾ ਸਤਿਕਾਰ ਦੀ ਸਿਖਿਆ ਦੇਂਦੇ ਰਹਿੰਦੇ ਸਨ।

ਬੀਬੀ ਜੀ ਨੇ ਆਪਣੇ ਸੱਸ ਸਹੁਰੇ ਦੀ ਬਿਰਧ ਅਵਸਥਾ ਅਤੇ ਬਿਮਾਰੀ ਸਮੇਂ ਸਾਲਾਂ ਬੱਧੀ ਬਹੁਤ ਸੇਵਾ ਕੀਤੀ। ਇਸਦਾ ਫਲ ਬੀਬੀ ਜੀ ਨੂੰ ਬੱਚਿਆਂ ਤੇ ਨੂੰਹਾਂ ਰਾਹੀਂ ਸੇਵਾ ਦੇ ਰੂਪ ਵਿੱਚ ਮਿਲਿਆ। ਜਥੇਦਾਰ ਤੇ ਬੀਬੀ ਜੀ ਪਰਵਾਰ ਸਹਿਤ ੧੯੬੪ ਈ. ਵਿੱਚ ਰਾਣੀਆਂ ਤੋਂ ਦਿੱਲੀ ਆ ਗਏ। ਏਥੇ ਵੀ ਉਹਨਾਂ ਦੇ ਸੁਭਾ ਨੇ ਉਹਨਾਂ ਨੂੰ ਸਾਧ ਸੰਗਤ ਦੇ ਹੋਰ ਨੇੜੇ ਕਰ ਦਿੱਤਾ। ਬੀਬੀ ਜੀ ਨੂੰ ਕੋਟੀਆਂ ਸਵੈਟਰ ਬਣਾਉਣ ਦਾ ਸ਼ੌਕ ਸੀ। ਇਕ ਵਾਰ ਉਹਨਾਂ ਨੇ ਰੀਝ ਨਾਲ ਸ੍ਰੀ ਸਤਿਗੁਰੂ ਜੀ ਲਈ ਕੋਟੀ ਤਿਆਰ ਕੀਤੀ। ਉਹਨਾਂ ਦੇ ਮਨ ਵਿੱਚ ਇਹ ਭਾਵਨਾ ਪੈਦਾ ਹੋਈ ਕਿ ਕਿੰਨਾ ਚੰਗਾ ਹੋਵੇ ਕਿ ਸੱਚੇ ਪਾਤਸ਼ਾਹ ਜੀ ਆਪਣੇ ਕਰ ਕਮਲਾਂ ਨਾਲ ਇਹ ਤੁੱਛ ਭੇਟ ਸਵੀਕਾਰ ਕਰਨ। ਸੱਚੇ ਪਾਤਸ਼ਾਹ ਜੀ ਦਿੱਲੀ ਦਰਸ਼ਨ ਦੇ ਰਹੇ ਸਨ। ਜਥੇਦਾਰ ਜੀ ਅਤੇ ਬੀਬੀ ਜੀ ਕੋਟੀ ਭੇਟ ਕਰਨ ਗਏ, ਤਾਂ ਸੱਚੇ ਪਾਤਸ਼ਾਹ ਜੀ ਨੇ ਆਪ ਦਰਵਾਜ਼ਾ ਖੋਲ ਕੇ ਹੱਥ ਅੱਗੇ ਕਰਕੇ ਮੁਸਕਰਾਉਂਦਿਆ ਹੋਇਆ ਇਹ ਭੇਟ ਪਰਵਾਨ ਕੀਤੀ। ਬੀਬੀ ਜੀ ਦੀ ਖੁਸ਼ੀ ਦਾ ਕੋਈ ਪਾਰਾਵਾਰ ਨਹੀਂ ਸੀ। ਬੀਬੀ ਪ੍ਰੀਤਮ ਕੌਰ ਜੀ ਦੇ ਭੋਗ ਸਮੇਂ ਦੂਰੋਂ ਨੇੜਿਓਂ ਹੁਮ ਹੁਮਾਕੇ ਸੱਕੇ ਸੰਬੰਧੀਆਂ ਅਤੇ ਸਾਧ ਸੰਗਤ ਨੇ ਦਰਸ਼ਨ ਦਿੱਤੇ। ਮੇਲੇ ਦਾ ਪ੍ਰਬੰਧ ਸੂਬਾ ਸੁੱਖਦੇਵ ਸਿੰਘ, ਸੰਤ ਸਾਧਾ ਸਿੰਘ ਦੀ ਅਗਵਾਈ ਹੇਠ ਦਿੱਲੀ ਦੀ ਸਾਧ ਸੰਗਤ ਨੇ ਕੀਤਾ। ਸੂਬਾ ਸੇਵਾ ਸਿੰਘ ਅਤੇ ਜਥੇਦਾਰ ਇਕਬਾਲ ਸਿੰਘ ਨੇ ਦੀਵਾਨ ਰਾਹੀਂ ਸਾਧ ਸੰਗਤ ਨੂੰ ਇਹ ਮ੍ਰਿਤੂ ਲੋਕ ਵਿੱਚ ਨਾਮ ਜ਼ੱਪ ਕੇ ਜਨਮ ਸਵਾਰਨ ਦੀ ਵਿਆਖਿਆ ਕੀਤੀ। ਹਜ਼ੂਰੀ ਰਾਗੀ ਮੋਹਨ ਸਿੰਘ, ਸੁੱਖਦੇਵ ਸਿੰਘ ਸੋਨੂੰ ਨੇ ਸ਼ਬਦ ਗਾਇਨ ਕੀਤੇ। ਉਹਨਾਂ ਤੋਂ ਬਾਅਦ ਰਾਗੀ ਬਲਜੀਤ ਸਿੰਘ ਦੇ ਜੱਥੇ ਨੇ ਕੀਰਤਨ ਕੀਤਾ। ਸੰਤ ਗੁਰਮੁੱਖ ਰਤਨ ਇਕ ਕਵਿਤਾ ਰਾਹੀਂ ਸ਼ਰਧਾਂਜਲੀ ਭੇਟ ਕੀਤੀ। ਹੰਸਪਾਲ ਜੀ ਨੇ ਬੀਬੀ ਜੀ ਅਤੇ ਉਹਨਾਂ ਦੇ ਦੋਹਾਂ ਭੈਣਾਂ ਅਤੇ ਭਰਾ ਜਥੇਦਾਰ ਗੁਰਦੀਪ ਸਿੰਘ ਦੇ ਨੇਕ ਸੁਭਾਅ ਬਾਰੇ ਦੱਸਿਆ। ਸੂਬਾ ਬਲਵਿੰਦਰ ਸਿੰਘ ਝੱਲ ਅਤੇ ਸੰਤ ਦਲੀਪ ਸਿੰਘ ਨਾਮਧਾਰੀ ਨੇ ਮਾਂ ਦੀ ਮਹਾਨਤਾ ਦੱਸਦਿਆ ਅਤੇ ਮਾਂ ਰਾਹੀਂ ਬੱਚਿਆਂ ਨੂੰ ਗੁਰੂ ਘਰ ਨਾਲ ਜੋੜਨ ਦੇ ਗੁਣਾਂ ਦੀ ਮਹਿਮਾ ਕਰਦਿਆਂ ਸ਼ਰਧਾਂਜਲੀ ਭੇਟ ਕੀਤੀ। ਸੰਤ ਜੀ ਨੇ ਪਰਵਾਰ ਵਲੋਂ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ। ਇਸ ਸਮੇਂ ਜਿਹੜੇ ਵਿਸ਼ੇਸ਼ ਵਿਅਕਤੀ ਉਚੇਚਾ ਸਮਾਂ ਕੱਢਕੇ ਆਏ ਉਹ ਸਨ ਸੂਬਾ ਹਰਬੰਸ ਸਿੰਘ ਦੋਸ਼ੀ ਨਾਦੇੜ, ਸੂਬਾ ਸਰਬ ਜੀਤ ਸਿੰਘ ਗਵਾਲੀਅਰ, ਸੂਬਾ ਹਰਿਭਜਨ ਸਿੰਘ ਲੁਧਿਆਣਾ, ਸੂਬਾ ਜਗਤਾਰ ਸਿੰਘ ਉੱਤਰ ਪ੍ਰਦੇਸ਼, ਸ. ਮਹਿੰਦਰ ਸਿੰਘ ਭੁੱਲਰ ਮੈਂਬਰ ਦਿੱਲੀ ਸਿੱਖ ਗੁਰੂਦੁਆਰਾ ਪ੍ਰਬੰਧਕ ਕਮੇਟੀ ਅਤੇ ਪ੍ਰੋ. ਤਾਰਾ ਸਿੰਘ ਅਣਜਾਣ ਸੰਪਾਦਕ ਸਤਿਜੁਗ। ਸਾਧ ਸੰਗਤ ਦੇ ਭਾਰੀ ਇਕੱਠ ਨਾਲ ਨਾਮਧਾਰੀ ਧਰਮਸ਼ਾਲਾ, ਰਮੇਸ਼ ਨਗਰ ਨਵੀਂ ਦਿੱਲੀ ਦੋਵੇਂ ਵੱਡੇ ਹਾਲ ਭਰੇ ਹੋਏ ਸਨ।

## ਸੰਤ ਕਸ਼ਮੀਰ ਸਿੰਘ ਦੀ ਭਤੀਜੀ ਬੀਬੀ ਕੁਲਜੀਤ ਕੌਰ ਨਮਿਤ ਭੋਗ

ਸ੍ਰੀ ਭੈਣੀ ਸਾਹਿਬ ਦੇ ਡੇਰੇ ਦੇ ਸੇਵਾਦਾਰ ਸੰਤ ਕਸ਼ਮੀਰ ਸਿੰਘ ਦੀ ਭਤੀਜੀ ਅਤੇ ਕਾਮਰੇਡ ਰਘਬੀਰ ਸਿੰਘ ਦੀ ਸਪੁੱਤਰੀ ਬੀਬੀ ਕੁਲਜੀਤ ਕੌਰ ੨੬ ਸਤੰਬਰ ੨੦੦੩ ਨੂੰ ਆਪਣੇ ਸੌਹਰੇ ਪਿੰਡ ਵਿੱਚ ਵਿਵਾਦ ਗ੍ਰਸਤ ਅਤੇ ਭੇਦ ਭਰੀ ਹਾਲਤ ਵਿੱਚ ਚੜ੍ਹਾਈ ਕਰ ਗਈ। ਇਸ ਸਿਲਸਿਲੇ ਵਿੱਚ ਅਖਬਾਰਾਂ ਵਿੱਚ ਬਹੁਤ ਕੁਝ ਛੱਪਿਆ ਹੈ ਅਤੇ ਮਾਮਲਾ ਕਾਨੂੰਨੀ ਅਤੇ ਅਦਾਲਤੀ ਅਦਾਰਿਆਂ ਵਿੱਚ ਹੈ।

ਬੀਬੀ ਕੁਲਜੀਤ ਕੌਰ ਦੀ ਇਸ ਦੁਖਦਾਈ ਮੌਤ ਤੇ ਇਲਾਕੇ ਵਿੱਚ ਭਾਰੀ ਚਰਚਾ ਹੈ ਅਤੇ ਪਰਿਵਾਰ ਨਾਲ ਡੂੰਘੀ ਹਮਦਰਦੀ ਪਰਗਟਾਈ ਜਾ ਰਹੀ ਹੈ। ਬੀਬੀ ਦੇ ਪੇਕੇ ਘਰ ਪਿੰਡ ਤੱਏ ਨੇੜੇ ਦਸੂਹਾ ਜ਼ਿਲਾ ਹੁਸ਼ਿਆਰਪੁਰ ਵਿੱਚ ੩ ਅਕਤੂਬਰ ੨੦੦੩ ਨੂੰ ਬੀਬੀ ਕੁਲਜੀਤ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ਮਰਿਯਾਦਾ ਅਨੁਸਾਰ ਪਾਇਆ ਗਿਆ। ਸ੍ਰੀ ਭੈਣੀ ਸਾਹਿਬ ਤੋਂ ਆਏ ਰਾਗੀ ਜੱਥੇ ਸੰਤ ਗੁਰਮੁਖ ਸਿੰਘ ਸ਼ਾਮ ਸਿੰਘ ਹੋਰਾਂ ਵੈਰਾਗਮਈ ਕੀਰਤਨ ਕੀਤਾ। ਲੋਕਾਂ ਦਾ ਭਾਰੀ ਇਕੱਠ ਪਰਿਵਾਰ ਨਾਲ ਸੰਵੇਦਨਾ ਪ੍ਰਗਟ ਕਰਨ ਵਾਸਤੇ ਆਇਆ ਸੀ। ਸੰਤ ਦਲੀਪ ਸਿੰਘ ਨਾਮਧਾਰੀ ਹੋਰਾਂ ਦੇ ਪ੍ਰਬੰਧ ਹੇਠ ਸ਼ਰਧਾਂਜਲੀ ਸਮਾਗਮ ਵੀ ਹੋਇਆ। ਸੰਤ ਦਲੀਪ ਸਿੰਘ ਜੀ ਨੇ ਭੂਮਿਕਾ ਦੇ ਤੌਰ ਤੇ ਕੁਝ ਸ਼ਬਦ ਕਹੇ ਅਤੇ ਪਰਿਵਾਰ ਨਾਲ ਹਮਦਰਦੀ ਪ੍ਰਗਟ ਕੀਤੀ। ਕਾਮਰੇਡ ਜੋਧ ਸਿੰਘ ਨੇ ਵਿਸਥਾਰ ਨਾਲ ਗੱਲ ਕਰਦਿਆਂ ਅਜਿਹੀਆਂ ਮੌਤਾਂ ਦੇ ਰੁਝਾਣ ਤੇ ਚਿੰਤਾ ਪ੍ਰਗਟ ਕੀਤੀ ਅਤੇ ਇਹਨਾਂ ਨੂੰ ਠੱਲ ਪਾਉਣ ਲਈ ਸਮਾਜ ਨੂੰ

ਆਗ੍ਰਹਿ ਕੀਤਾ। ਵਰਿਆਮ ਦੇ ਸੰਪਾਦਕ ਸ. ਜਗਦੀਸ਼ ਸਿੰਘ ਨੇ ਕਿਹਾ ਕਿ ਇਹ ਪਰਿਵਾਰ ਗੁਰੂ ਘਰ ਨਾਲ ਜੁੜਿਆ ਹੈ ਸੰਤ ਕਸ਼ਮੀਰ ਸਿੰਘ ਸ੍ਰੀ ਸਤਿਗੁਰੂ ਜੀ ਦੇ ਕਰੀਬੀ ਸੇਵਕ ਹਨ ਅਤੇ ਸ੍ਰੀ ਭੈਣੀ ਸਾਹਿਬ ਰਹਿ ਕੇ ਸੇਵਾ ਕਰ ਰਹੇ ਹਨ। ਕਾਮਰੇਡ ਰਘਬੀਰ ਸਿੰਘ ਕਮਿਊਨਿਸਟ ਲਹਿਰ ਨਾਲ ਜੁੜੇ ਹਨ ਅਤੇ ਇਹ ਦੋਵੇਂ ਦੀ ਧਿਰਾਂ ਸਮਾਜੀ ਕੋਹੜ ਦੇ ਖਿਲਾਫ ਜਤਨਸ਼ੀਲ ਹਨ ਇਥੇ ਇਹ ਭਾਣਾ ਵਾਪਰਨਾ ਬਹੁਤ ਦੁਖਦਾਈ ਹੈ। ਮਾ. ਇਕਬਾਲ ਸਿੰਘ ਨੇ ਸਾਰੇ ਵਰਤਾਰੇ ਤੇ ਹੈਰਾਨੀ ਪ੍ਰਗਟ ਕੀਤੀ। ਪੰਜਾਬ ਕਾਂਗਰਸ ਦੇ ਪ੍ਰਧਾਨ ਸ.ਹ.ਸ. ਹੰਸਪਾਲ ਵਲੋਂ ਹੁਸ਼ਿਆਰਪੁਰ ਜ਼ਿਲੇ ਦੇ ਕਾਂਗਰਸ ਪ੍ਰਧਾਨ ਸ੍ਰੀ ਕੁਲਦੀਪ ਨੰਦਾ ਨੇ ਸ਼ਰਧਾਂਜਲੀ ਭੇਟ ਕੀਤੀ। ਸਾਰੇ ਵਕਤਿਆਂ ਨੇ ਸਮਾਜ ਦੀ ਇਸ ਕਮਜ਼ੋਰੀ ਵਿਰੁਧ ਆਵਾਜ਼ ਬੁਲੰਦ ਕਰਨ ਦਾ ਆਹਵਾਨ ਕੀਤਾ। ਪਟਵਾਰ ਯੂਨੀਅਨ ਪੰਜਾਬ ਦੇ ਪ੍ਰਧਾਨ ਸ. ਗੁਰਮੇਲ ਸਿੰਘ ਅਤੇ ਪੰਜਾਬ ਕਾਨੂੰਗੋ ਐਸੋਸੀਏਸ਼ਨ ਦੇ ਪ੍ਰਧਾਨ ਸ੍ਰੀ ਸੁਰਿਦਰ ਸ਼ਰਮਾ ਨੇ ਸ. ਗੁਰਦੀਪ ਸਿੰਘ ਕਾਨੂੰਗੋ ਰਾਹੀਂ ਆਪਣੇ ਸੰਵੇਦਨਾ ਸੰਦੇਸ਼ ਭੇਜੇ। ਰਿਸ਼ਤੇਦਾਰ ਨਾਮਧਾਰੀ ਭਾਈਚਾਰਾ ਅਤੇ ਕਾਮਰੇਡ ਮਿਤਰਚਾਰਾ ਭਾਰੀ ਮਿਲਣੀ ਵ੍ਰਿੱਚ ਹਾਜ਼ਰ ਸਨ।

### ਹਰਸ਼ਰਨਜੀਤ ਕੌਰ ਦਾ ਪਲੇਠਾ ਕਾਵਿ-ਸੰਗ੍ਰਹਿ "ਚੰਨ ਸਿਰ੍ਹਾਣੇ"
### ਰੀਲੀਜ਼ ਸਮਾਰੋਹ

ਬੀਤੇ ਦਿਨੀਂ ਹਰਸ਼ਰਨਜੀਤ ਕੌਰ ਕੁਲਾਰ ਦੀ ਕਾਵਿ ਪੁਸਤਕ 'ਚੰਨ ਸਿਰ੍ਹਾਣੇ' ਦੀ ਘੁੰਡ ਚੁਕਾਈ ਦੇ ਸੰਬੰਧ ਵਿੱਚ ਇਕ ਪ੍ਰਭਾਵਸ਼ਾਲੀ ਸਮਾਰੋਹ ਗੁਰੂ ਨਾਨਕ ਜ਼ਿਲਾ ਲਾਇਬ੍ਰੇਰੀ ਜਲੰਧਰ ਵਿੱਚ ਹੋਇਆ। ਇਸ ਸਮਾਰੋਹ ਦੇ ਪ੍ਰਧਾਨਗੀ ਮੰਡਲ ਵਿੱਚ ਪ੍ਰੋ. ਹਰਿਦਰ ਸਿੰਘ ਮਹਿਬੂਬ, ਡਾ. ਸਤਿੰਦਰ ਸਿੰਘ ਨੂਰ, ਡਾ. ਸੁਰਜੀਤ ਪਾਤਰ, ਸ. ਚੇਤੰਨ ਸਿੰਘ ਜ਼ਿਲਾ ਭਾਸ਼ਾ ਅਫਸਰ, ਡਾ. ਰਛਪਾਲ ਸਿੰਘ ਵਧੀਕ ਨਿਰਦੇਸ਼ਕ ਭਾਸ਼ਾ ਵਿਭਾਗ (ਪਟਿਆਲਾ), ਪ੍ਰ. ਬਲਵਿੰਦਰ ਕੌਰ ਅਤੇ ਸ. ਜ਼ੋਰਾਵਰ ਸਿੰਘ ਇੰਗਲੈਂਡ ਸ਼ਾਮਲ ਸਨ।

ਡਾ. ਨੂਰ ਨੇ ਚਰਚਾ ਦਾ ਉਦਘਾਟਨੀ ਭਾਸ਼ਨ ਕਰਦਿਆਂ ਇਹ ਆਖਿਆ ਕਿ ਹਰਸ਼ਰਨਜੀਤ ਕੌਰ ਕੁਲਾਰ ਦੀ ਇਹ ਕਾਵਿ ਪੁਸਤਕ ਪੰਜਾਬੀ ਨਾਰੀ ਕਾਵਿ ਵਿੱਚ ਇੱਕ ਸਾਰਥਕ ਵਾਧਾ ਕਰਦੀ ਹੈ। ਉਹਨਾਂ ਇਹ ਕਿਹਾ ਕਿ ਇਸ ਪੁਸਤਕ ਦੀ ਕਵਿਤਾ ਵਿੱਚ ਨਾਰੀ ਸੰਵੇਦਨਾ ਦੀਆਂ ਕਈ ਪਰਤਾਂ ਨੂੰ ਛੋਹਿਆ ਗਿਆ ਹੈ। ਡਾ. ਗੁਰਤਾਰਨ ਸਿੰਘ ਨੇ ਇਸ ਪੁਸਤਕ ਬਾਰੇ ਪਰਚਾ ਪੜਦਿਆਂ ਇਸ ਦੀ ਕਵਿਤਾ ਨੂੰ ਸਹਿਜ ਤੇ ਕੁਦਰਤੀ ਪ੍ਰਗਟਾਅ ਵਾਲੀ ਕਵਿਤਾ ਆਖਿਆ। ਉਹਨਾਂ ਨੇ ਪ੍ਰੋ. ਪੂਰਨ ਸਿੰਘ ਤੇ ਹਰਿਦਰ ਸਿੰਘ ਮਹਿਬੂਬ ਦੀ ਕਵਿਤਾ ਵਿਚੋਂ ਮਿਸਾਲਾਂ ਦਿੰਦਿਆਂ ਦਸਿਆਂ ਕਿ ਇਸ ਪੁਸਤਕ ਦੀ ਕਵਿਤਾ ਵੀ ਆਪਣੀ ਪਛਾਣ ਬਣਾਉਂਦੀ ਨਜ਼ਰ ਆਉਂਦੀ ਹੈ। ਸ. ਚੇਤੰਨ ਸਿੰਘ, ਡਾ. ਰਛਪਾਲ ਸਿੰਘ, ਡਾ. ਬਲਵਿੰਦਰ ਕੌਰ ਨੇ ਕਵਿਤਰੀ ਦੀ ਕਾਵਿ ਸੂਝ ਦੀ ਪਰਸੰਸਾ ਕੀਤਾ। ਡਾ. ਬਲਵਿੰਦਰ ਕੌਰ ਵਰਿਆਣਾ ਨੇ ਉਸਦੀ ਕਵਿਤਾ ਦੇ ਕਾਵਿ ਮੁਹਾਵਰੇ ਦੀ ਚਰਚਾ ਬੜੇ ਵਿਲੱਖਣ ਅੰਦਾਜ਼ ਵਿੱਚ ਕੀਤੀ। ਡਾ. ਸੁਰਜੀਤ ਪਾਤਰ ਨੇ ਕਵਿਤਰੀ ਨੂੰ ਵਧਾਈ ਦਿੰਦੀਆਂ ਇਹ ਕਿਹਾ ਕਿ ਉਸਦੀ ਕਵਿਤਾ ਨੇ ਉਸ ਨੂੰ ਪ੍ਰਭਾਵਿਤ ਕੀਤਾ ਹੈ। ਸ. ਜ਼ੋਰਾਵਰ ਸਿੰਘ ਨੇ ਹਰਸਰਨਜੀਤ ਨੂੰ ਵਧਾਈ ਦਿੰਦੀਆਂ ਆਪਣੇ ਵੱਲੋਂ ਸ਼ਗਨ ਦੇ ਕੇ ਕਵਿਤਰੀ ਨੂੰ ਸ਼ੁਭ ਕਾਮਨਾਵਾਂ ਦਿੱਤੀਆਂ। ਕੁਲਾਰ ਪਰਿਵਾਰ ਵੱਲੋਂ ਸ. ਗੁਰਦਿਆਲ ਸਿੰਘ ਅਤੇ ਡਾ. ਜਸਵਿੰਦਰ ਸਿੰਘ ਨੇ ਸਾਰੇ ਮਾਨਯੋਗ ਮਹਿਮਾਨਾਂ ਨੂੰ ਸਨਮਾਨਿਤ ਕੀਤਾ ਅਤੇ ਹਰਿਦਰ ਸਿੰਘ ਮਹਿਬੂਬ ਨੂੰ ਦਸਤਾਰ ਭੇਟ ਕੀਤੀ। ਪ੍ਰੋ. ਹਰਿਦਰ ਸਿੰਘ ਮਹਿਬੂਬ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿੱਚ ਕਵਿਤਾ ਦੇ ਅਨੇਕ ਰੰਗਾਂ ਨੂੰ ਆਪਣੀ ਕਾਵਿ ਭਾਸ਼ਾ ਵਿੱਚ ਪੇਸ਼ ਕੀਤਾ। ਉਹਨਾਂ ਨੇ ਕਈ ਕਵਿਤਾਵਾਂ ਦੀਆਂ ਮਿਸਾਲਾਂ ਦੇ ਕੇ ਇਹ ਦੱਸਿਆ ਕਿ ਇਸ ਪੁਸਤਕ ਵਿਚ ਪ੍ਰੇਮ ਵਲਵਲੇ ਦੀ ਨਿੰਬਲ ਗਾਥਾ ਕਹੀ ਗਈ ਹੈ। ਉਨ੍ਹਾਂ ਇਹ ਕਿਹਾ ਕਿ ਵਿਸਮਾਦ ਤੇ ਵਜਦ ਤੋਂ ਪੈਦਾ ਹੋਇਆ ਸੁਹਜ ਇਸ ਕਵਿਤਾ ਦੀ ਖਾਸ ਪਹਿਚਾਣ ਹੈ। ਉਨ੍ਹਾਂ ਇਹ ਵੀ ਕਿਹਾ ਕਿ ਸ਼ਾਇਰਾ ਅਨੁਭਵੀ, ਮਿੱਥਾਂ, ਦ੍ਰਿਸ਼ਟਾਂਤਾ, ਪ੍ਰਤੀਕਾਂ ਤੇ ਬਿੰਬਾਂ ਦੀ ਸਿਰਜਨਾਂ ਰਾਹੀਂ ਅਨੰਤ ਪਲਾਂ ਨੂੰ ਜ਼ਿੰਦਾਂ ਤੇ ਨੂਰੋ-ਨੂਰ ਕਰਦੀ ਜਾ ਰਹੀ ਹੈ।

ਇਸ ਮੌਕੇ ਤੇ ਸਰੋਤਿਆਂ ਵਿਚ ਪ੍ਰੋ. ਪਿਆਰਾ ਸਿੰਘ ਭੋਗਲ, ਡਾ. ਹਰਜਿੰਦਰ ਸਿੰਘ ਅਟਵਾਲ, ਡਾ. ਜਸਪਾਲ ਸਿੰਘ, ਸਤਿਨਾਮ ਚਾਨਾ, ਗੁਰਬਚਨ ਸਿੰਘ, ਕੰਵਲਜੀਤ ਸਿੰਘ ਸੂਰੀ, ਡਾ. ਤਜਿੰਦਰ ਕੌਰ, ਪ੍ਰੋ. ਬਲਦੇਵ ਸਿੰਘ, ਪ੍ਰਿੰਸੀਪਲ ਕਰਨਜੀਤ ਕੌਰ, ਪ੍ਰੋ. ਅਕਾਲਜੋਤ ਕੌਰ, ਪ੍ਰੋ. ਕੇਵਲ ਸਿੰਘ ਪਰਵਾਨਾ, ਮੱਖਣ ਮਾਨ, ਪੱਤਰਕਾਰ ਵਰਿਆਣਾ, ਜਸਬੀਰ ਸਿੰਘ ਸ਼ੀਰੀ, ਪ੍ਰੋ. ਗੋਪਾਲ ਸਿੰਘ, ਪ੍ਰੋ. ਰਣਜੀਤ ਸਿੰਘ ਸੰਧੂ, ਪ੍ਰੋ. ਸੁਖਬੀਰ ਸਿੰਘ, ਪ੍ਰੋ. ਲਖਬੀਰ ਸਿੰਘ (ਪਹਿਲ) ਤੋਂ ਇਲਾਵਾ ਵੱਡੀ ਗਿਣਤੀ ਵਿਚ ਬੁੱਧੀਜੀਵੀ ਸ਼ਾਮਿਲ ਸਨ। ਮੰਚ ਸੰਚਾਲਨ ਦਾ ਕਾਰਜ ਪ੍ਰੋ. ਨਿਰੰਜਨ ਸਿੰਘ ਢੇਸੀ ਨੇ ਬਾਖੂਬੀ ਨਿਭਾਇਆ।

# ਪ੍ਰਤੀਕਿਰਿਆ

ਜਗਦੀਸ਼ ਸਿੰਘ ਵਰਿਆਮ 'ਅਕੇਲਾ' 'ਇਕੇਲਾ' ਅਜਿਹੀ ਭਾਵਨਾ ਦੀ ਮਿਹਕ ਹਰ ਅੰਕ ਵਿਚੋਂ ਮਹਿਸੂਸ ਹੁੰਦੀ ਰਹਿੰਦੀ ਹੈ ਹਰ ਅੰਕ ਵਿਚ ਇਹ ਵੇਦਨਾ ਵੀ ਝਲਕਾਂ ਮਾਰਦੀ ਰਹਿੰਦੀ ਹੈ। ਜਿਹੜਾ ਵੀ 'ਵਰਿਆਮ' ਹੈ ਉਹ ਇਕੇਲਾ ਨਹੀਂ ਹੁੰਦਾ। ਉਸ ਨਾਲ ਉਸ ਦੀ ਪ੍ਰਤੀਬੱਧਤਾ, ਪ੍ਰਭੁੱਤਾ, ਵਿਅਕਤੀਤੱਵ ਅਤੇ ਉਸ ਦੀ ਪੂਰੀ ਦੀ ਪੂਰੀ ਸਿਮਰਤੀ ਹੁੰਦੀ ਹੈ। ਇਸੇ ਲਈ ਹੀ ਉਹ 'ਵਰਿਆਮ' ਹੁੰਦਾ ਹੈ। ਸੋ ਤੁਸੀਂ ਵੀ ਆਪਣੇ ਆਪ ਨੂੰ ਇਕੱਲਿਆਂ ਮਹਿਸੂਸ ਨਾ ਕਰੋ ਜੀ।

ਡਾ. ਲਖਵੀਰ ਸਿੰਘ ਨਾਮਧਾਰੀ ਜੀ ਦੀ 'ਇਕ ਅਭੁੱਲ ਯਾਦ' ਪੜ੍ਹ ਮੈਨੂੰ ਵੀ ਆਪਣੇ ਨਾਲ ਵਾਪਰੀ ਘਟਨਾ ਯਾਦ ਆ ਗਈ। ੧੯੮੯ ਵਿਚ ਦਾਸ ਵੀ ਬੜੇ ਚਾਈਂ-ਚਾਈਂ ਵਤਨ ਜਾਣ ਲਈ ਥਾਈ ਏਅਰਵੇਅਜ਼ ਦੀ ਨਾਨ ਸਟਾਪ ਉਡਾਨ ਲੈ ਕੇ ਬਾਹਰ ਨਿਕਲਣ ਲਈ ਦਰਵਾਜ਼ੇ ਦੇ ਨਾਲ ਪਹਿਲੀ ਸੀਟ ਲੈ ਕੇ ਦਿੱਲੀ ਏਅਰ ਪੋਰਟ ਤੋਂ ਜਲਦੀ ਵਿਹਲਾ ਹੋ ਕੇ (ਘਰ) ਭੈਣੀ ਸਾਹਿਬ ਪਹੁੰਚਣ ਦੀ ਕਾਹਲੀ ਵਿਚ ਉਤਸੁਕ ਸਾਂ। ਉਤਰਦਿਆਂ ਪ੍ਰਵਾਸੀ ਦਾਖਲਾ ਅਧਿਕਾਰੀ ਦੇ ਮੇਜ਼ ਉੱਪਰ ਸਭ ਤੋਂ ਪਹਿਲਾਂ ਯਾਤਰੀ ਬਣ ਉਸ ਹੱਥ ਆਪਣਾ ਭਾਰਤੀ ਪਾਸਪੋਰਟ ਦਿੱਤਾ। ਉਸ ਪਾਸਪੋਰਟ ਖੋਲ੍ਹਣ ਤੋਂ ਬਗੈਰ ਹੀ ਮੈਨੂੰ ਹੇਠ ਤੋਂ ਉੱਪਰ ਤੱਕ ਨਿਹਾਰਿਆ ਅਤੇ ਹੁਕਮ ਦੇ ਦਿੱਤਾ ਕਿ 'ਸਰਦਾਰ ਜੀ ਇਕ ਪਾਸੇ ਹੋ ਕੇ ਖੜ ਜਾਓ।' ਮੈਂ ਹੁਕਮ ਮੰਨ ਪਰੇ ਹੋ ਗਿਆ ਪਰ ਉਸ ਨੂੰ ਸੁਆਲ ਕੀਤਾ ਕਿ 'ਕੀ ਗੱਲ ਹੈ। ਮੈਨੂੰ ਪਤਾ ਲਗਣਾ ਚਾਹੀਦਾ ਹੈ ਕਿ ਮੇਰੇ ਪਾਸਪੋਰਟ ਉੱਪਰ ਮੋਹਰ ਲਾ ਕੇ ਮੈਨੂੰ ਬਾਹਰ ਕਿਉਂ ਨਹੀਂ ਜਾਣ ਦਿੱਤਾ ਜਾ ਰਿਹਾ।' ਉਸ ਕੜਕ ਕੇ ਕਿਹਾ, 'ਤੈਨੂੰ ਹੁਣੇ ਦਸਦੇ ਹਾਂ।' ਦੋ ਬੰਦੂਕਧਾਰੀ ਪੁਲੀਸ ਸਿਪਾਹੀ ਮੈਨੂੰ ਫੜ ਬਾਹਰ ਜਾਣ ਵਾਲਿਆਂ ਦੇ ਰਸਤੇ ਦੇ ਬਿਲਕੁਲ ਸਾਹਮਣੇ ਇਕ ਕੁਰਸੀ ਉੱਪਰ ਬਿਠਾ ਬੰਦੂਕਾਂ ਤਾਣ ਦੋਨੋਂ ਪਾਸੇ ਖੜ ਗਏ ਰਾਤ ਦੇ ਡੇਢ ਵਜ੍ਹੇ ਤੋਂ ਸਵੇਰੇ ੬ ਵਜੇ ਤੱਕ ਮੈਨੂੰ ਉਥੇ ਹੀ ਅਹਿਲ ਬਿਠਾਈ ਰਖਿਆ ਕੋਈ ਪਾਣੀ ਧਾਣੀ ਜਾ ਪਿਸ਼ਾਬ ਵਗੈਰਾ ਕਰਨ ਦੀ ਆਗਿਆ ਵੀ ਨਹੀਂ ਸੀ ਹਿੱਲਣ ਜੁਲਣ ਦੀ ਵੀ ਮਨਾਹੀ ਸੀ। ਸਾਰੇ ਆਉਂਦੇ ਜਾਂਦੇ ਯਾਤਰੀ ਇਕ ਅਪਰਾਧੀ ਦੀ ਤਰ੍ਹਾਂ ਨਹੋਰੇ ਅਤੇ ਅੱਖਾਂ ਪਾੜ ਪਾੜ ਦੇਖਦੇ ਜਾ ਰਹੇ ਸਨ ਮੇਰੇ ਵਾਰ-ਵਾਰ ਪੁੱਛਣ ਤੇ ਸਿਰਫ ਇਕੋ ਜੁਆਬ ਮਿਲਦਾ ਸੀ ਕਿ 'ਚੁੱਪ ਕਰਕੇ ਬੈਠਾ ਰਹਿ ਨਹੀਂ ਤਾਂ ਜੇਲ ਕੋਠੜੀ 'ਚ ਬੰਦ ਕਰ ਦਿਆਂਗੇ।' ਸਵੇਰੇ ਛੇ ਵਜੇ ਡਿਊਟੀਆਂ ਬਦਲਣ 'ਤੇ ਇਕ ਪੰਜਾਬਣ (ਭੈਣ) ....ਅਫਸਰ ਆਈ ਉਸ ਪੁਛਿਆ 'ਸਰਦਾਰ ਜੀ ਤੁਸੀਂ ਕਿਵੇਂ....?' ਮੈਂ ਆਖਿਆ ਕਿ 'ਇਨ੍ਹਾਂ ਨੂੰ ਪੁੱਛ ਲਓ ਮੈਨੂੰ ਤਾਂ ਇਹ ਕੁਝ ਨਹੀਂ ਦਸਦੇ।' ਉਸ ਆਖਿਆ ਕਿ ਮੈਂ ਤੁਹਾਡੀ ਫਾਈਲ ਦੇਖਦੀ ਹਾਂ ਅੰਦਰੋਂ ਆ ਕੇ ਉਸ ਦੱਸਿਆ ਕਿ 'ਸਾਡੇ ਪਾਸ ੪੮ ਸੁਰਜੀਤ ਸਿੰਘ ਅੱਤਵਾਦੀਆਂ ਦੇ ਨਾਮ ਹਨ ਜਿਨ੍ਹਾਂ ਵਿਚੋਂ ਅੱਠ ਹਾਰਡਕੋਰ ਖਾੜਕੂ ਖੂੰਖਾਰ ਅੱਤਵਾਦੀ ਹਨ ਤੁਸੀਂ ਦਸੋ ਕਿਨ੍ਹਾਂ ਵਿਚੋਂ ਹੋ।' ਮੈਂ ਉਸ ਨੂੰ ਆਪਣੀ ਜੇਬ ਵਿਚੋਂ ਬ੍ਰਿਟਿਸ਼ ਸਰਕਾਰ ਵਲੋਂ ਸੁਰਖਿਅਤ ਕਾਰਡ ਕੱਢ ਵਿਆਖਿਆ ਅਤੇ ਕਿਹਾ ਕਿ 'ਮੈਂ ਇਨ੍ਹਾਂ ਵਿਚੋਂ ਹਾਂ।' ਉਨ੍ਹਾਂ ਦਿਨਾਂ ਵਿਚ ਤਰਸੇਮ ਸਿੰਘ ਤੂਰ ਦਾ ਕਤਲ ਹੋ ਚੁੱਕਾ ਸੀ। ਹਿੰਦੋਸਤਾਨ ਟ੍ਰੈਵਲ ਕੰਪਨੀ ਦਾ ਦਫਤਰ ਸਾੜਿਆ ਜਾ ਚੁੱਕਾ ਸੀ ਅਤੇ ਇਥੇ ਕਾਂਗਰਸ ਪੱਖੀ ਲੋਕਾਂ ਦੀਆਂ ਲਿਸਟਾਂ ਬਣ ਚੁਕੀਆਂ ਸਨ ਜਿਨ੍ਹਾਂ ਨੂੰ ਧਮਕੀਆਂ ਦੇ ਪੱਤਰ ਮਿਲ ਚੁੱਕੇ ਸਨ। ਉਨ੍ਹਾਂ ਧਮਕੀ ਪੱਤਰਾਂ ਨੂੰ ਪ੍ਰਾਪਤ ਕਰਨ ਵਾਲਿਆਂ ਵਿਚ ਦਾਸ ਵੀ ਸ਼ਾਮਲ ਸੀ। ਬਰਤਾਨੀਆਂ ਪੁਲੀਸ ਨੇ ਘਰ ਆ ਕੇ ਮੈਨੂੰ ਸੁਰੱਖਿਅਤ ਕਾਰਡ ਦਿੱਤਾ ਸੀ। ਦਾਸ ਪਾਸ ਪੰਜਾਬ ਅਤੇ ਸਿੱਖ ਇਤਿਹਾਸ ਵਾਰੇ ਦਸਤਾਵੇਜ, ਮਿਨੀਚਰ, ਤਸਵੀਰਾਂ ਖਾਸ ਤੌਰ 'ਤੇ ੧੯/੨੦ ਸਦੀ ਦੇ ਅਖਬਾਰ, ਹਸਤ ਲਿਖਤ ਚਿੱਠੀਆਂ ਅਤੇ ਡਾਇਰੀਆਂ ਦਾ ਕਾਫੀ ਖਜ਼ਾਨਾ ਹੈ ਇਸ ਸੰਗ੍ਰਹਿ ਨੂੰ ਪ੍ਰਾਪਤ ਕਰਨ ਲਈ ਕਈ ਅਖੌਤੀ ਸੰਗ੍ਰਹਿਕ ਦਾਸ ਨੂੰ ਡਰਾ ਧਮਕਾ ਘਰ ਆ ਕੇ ਧਮਕੀਆਂ ਭਰੇ ਹਮਲੇ ਵੀ ਕਰ ਚੁੱਕੇ ਸਨ। ਜਿਸ ਕਰਕੇ ਕਈ ਮੁਕੱਦਮੇ ਵੀ ਭੁਗਤਨੇ ਪਏ ਸਨ ਅਤੇ ਉਨ੍ਹਾਂ ਵਲੋਂ 'ਸਿੱਖ ਅਜਾਇਬ ਘਰ' ਵਿਦੇਸ਼ਾਂ ਵਿਚ ਬਣਾਉਣ ਲਈ ਦਾਸ ਦੇ ਸੰਗ੍ਰਹਿ ਨੂੰ ਪ੍ਰਾਪਤ ਕਰਨ ਦੇ ਕਈ ਯਤਨ ਕੀਤੇ ਗਏ ਸਨ। ਜਦੋਂ ਮੈਂ ਉਸ ਬੀਬੀ ਨੂੰ ਆਪਣਾ ਸ਼ਨਾਖਤੀ ਕਾਰਡ ਵਿਆਖਿਆ ਅਤੇ ਕਿਹਾ ਕਿ ਮੈਨੂੰ ਇਕ ਟੈਲੀਫੂਨ ਕਰਨ ਦਿਉ। ਉਹ ਮੈਨੂੰ ਆਪ ਹੀ ਛੁਡਾ ਲੈਣਗੇ। ਤਦ ਭੈਣ ਗਰੇਵਾਲ ਨੇ ਆਖਿਆ ਕਿ, 'ਉਹ ਹੀ ਤਾਂ ਤੇਰੀ ਰਿਪੋਰਟ ਕਰਨ ਵਾਲੇ ਸਨ।' ਮੈਂ ਚੁੱਪ ਕਰ ਗਿਆ ਉਹ ਬੀਬੀ ਫਿਰ ਅੰਦਰ ਆਈ ਜਦੋਂ ਵਾਪਸ ਆਈ ਤਦ ਮੈਨੂੰ ਪਾਸਪੋਰਟ ਫੜਾ ਕੇ ਕਹਿਣ ਲੱਗੀ ਮੁੜ ਨਾ ਕਿਸੇ ਨੂੰ ਕਹਿਣਾ ਕਿ 'ਇਕ ਟੈਲੀਫੂਨ ਕਰਨ ਦਿਉ ਜਿਨਾਂ ਛੁਡਵਾਉਣਾ ਹੋਵੇਗਾ ਆਪ ਹੀ ਛੁੜਵਾ ਲੈਣਗੇ।' ਸੁਰਜੀਤ ਤੁਹਾਨੂੰ ਨਹੀਂ ਪਤਾ ਕਿ ਤੁਹਾਡਾ ਦੋਸਤ ਕੌਣ ਹੈ ਅਤੇ ਦੁਸ਼ਮਣ ਕੌਣ ਹੈ। ਅੱਜ ਸਭੋ ਹੀ ਅੱਤਵਾਦੀ ਹਨ ਅਤੇ ਸਭੋ ਹੀ ਦੇਸ਼ ਭਗਤ ਹਨ। ਆਪਣੇ ਆਪੇ ਅਤੇ ਆਪਣੇ ਕੰਮ ਦੀ ਸੇਧ ਹੀ ਰਖੋ ਦੇਸ਼ ਦਾ ਢਾਂਚਾ ਦੇਸ਼ ਦੇ ਲੋਕ ਕਿਸ ਤਰਫ ਜਾ ਰਹੇ ਹਨ ਇਸ ਦੀ ਫਿਕਰ ਨਾ ਕਰੋ ਵਿਦੇਸ਼ਾਂ ਵਿਚ ਬੈਠੇ ਹੋ ਪੈਸਾ ਕਮਾਓ ਬੱਚੇ ਪਾਲੋ ਤੇ ਜੀਵਨ ਬਸਰ ਕਰੋ। ਸਾਨੂੰ ਸਾਡੇ ਹਾਲ ਉੱਪਰ ਰਹਿਣ ਦਿਉ। ਇਹ ਬਚਨ ਅਤੇ ਭਾਵ ਉਸ ਬੀਬੀ ਨੇ ਦਾਸ ਨੂੰ ਦਰਸਾ ਬਾਹਰ ਵੱਲ ਤੋਰ ਦਿੱਤਾ। ਅੱਗੇ ਆਇਆ ਤਾਂ ਕਸਟਮ ਵਾਲਿਆਂ ਚੱਕਰ ਪਾ ਲਿਆ ਮੇਰਾ ਸਾਰਾ ਸਮਾਨ ਖੋਲ੍ਹ ਖਿਲਾਰਿਆ ਪਿਆ ਸੀ ਅੰਤ ਸਭ ਸਮੇਟ ਬਾਹਰ ਆਇਆ।

ਡਾ. ਲਖਵੀਰ ਸਿੰਘ ਜੀ! ਮਾਮਲੇ ਦੀ ਤਹਿ ਤੱਕ ਜਾਉਗੇ ਤਾਂ ਪਤਾ ਚਲੇਗਾ ਕਿ ਯੁੱਗ ਬਦਲ ਰਿਹਾ ਹੈ। ਇਸ ਬਦਲਦੇ ਯੁੱਗ ਵਿਚ ਸੰਘਰਸ਼ ਇਨਾਂ ਦੋਨਾਂ ਵਿਚਾਰਾਂ ਦੇ ਲੋਕਾਂ ਵਿਚ ਹੈ ਇਹ ਭਾਵੇਂ ਮੱਧ ਏਸ਼ੀਆ ਪੂਰਬ ਏਸ਼ੀਆ, ਅਫਰੀਕਾ, ਹਿੰਦੋਸਤਾਨ, ਯੂਰਪ ਜਾਂ ਅਮਰੀਕਾ ਦੇ ਲੋਕਾਂ ਵਿਚ ਸਥਾਨਕ ਰੂਪ ਵਿਚ, ਜਾਤੀ ਸੰਘਰਸ਼ ਵਿਚ, ਕਿਸੇ ਵੀ ਰੂਪ ਵਿਚ ਪ੍ਰੰਤੂ ਇਹ ਸੰਘਰਸ਼ ਸਰਬ ਉੱਚਤਾ ਦੀ ਲੜਾਈ ਦਾ ਹੀ ਹੈ। ਆਖਰ ਨਾਨਕ ਨਿਰੰਕਾਰ ਹੀ ਸਰਬ ਉੱਚ ਹੈ।

-0-

*ਸੁਰਜੀਤ ਸਿੰਘ ਜੀਤ (ਲੰਡਨ)*

ਵਰਿਆਮ ਮਿਲਿਆ। ਖਾੜਕੂਵਾਦ ਸਮੇਂ ਦੀ ਇਕ ਅਭੁਲ ਯਾਦ ਪੜ੍ਹਕੇ ਲੂੰਕੰਡੇ ਖੜ੍ਹੇ ਹੋ ਗਏ। ਪੁਲਿਸ ਕਿਸ ਤਰ੍ਹਾਂ ਬੇਗੁਨਾਹਾਂ ਤੇ ਜ਼ੁਲਮ ਢਾਉਂਦੀ ਤੇ ਮੋਢਿਆਂ ਤੇ ਫੀਤੀਆਂ ਲਾਉਂਦੀ ਰਹੀ।

ਖ਼ਬਰਨਾਮੇ ਵਿਚ ਇਕਬਾਲ (ਸਿੰਘ) ਰਾਮੂਵਾਲੀਏ ਨਾਲ ਰੂ-ਬ-ਰੂ ਪੜ੍ਹ ਰਿਹਾ ਸਾਂ। ਮੈਂ ਭੀ ਉਸ ਸਭਾ ਵਿਚ "ਸਸ਼ੋਭਤ" ਸਾਂ। ਉਂਜ ਮੈਨੂੰ ਘਰੋਂ ਫੋਨ ਆ ਗਿਆ ਤੇ ਮੈਂ ਛੇਤੀ ਉੱਠ ਆਇਆ ਸਾਂ। ਸਰੋਤਿਆਂ ਦੇ ਨਾਵਾਂ ਵਾਲੇ ਵਿਹੜੇ ਵਿਚ ਮੇਰਾ ਨਾਂ ਨਹੀਂ ਸੀ।

"ਵੈਹ ਗਏ ਪਾਣੀ" ਵਿਚ ਵੈਹ ਸ਼ਬਦ ਗਲਤ ਲਿਖਿਆ ਗਿਆ ਹੈ। ਤੁਹਾਡੀ ਰਿਪੋਰਟ ਵਿਚ ਠੀਕ "ਵਹਿ ਗਏ ਪਾਣੀ" ਹੈ। ਏਡੇ ਵੱਡੇ ਲੇਖਕ ਦੇ ਨਾਵਲ ਦਾ ਪਹਿਲਾ ਸ਼ਬਦ ਹੀ ਗਲਤ। ਵਾਹਿਗੁਰੂ ਵਾਹਿਗੁਰੂ।

*—ਬੇਅੰਤ ਸਿੰਘ ਸਰਹੱਦੀ*

Receiving Wariam Monthly regularly. Its contents very knowledgeable, informative and very interesting to read. I await anxiously for its arrival every month. Wish you good luck in your life, work and enterprise.

With Best Wishes.

B.S. Basra
Leicester (U.K.)

ਐਤਕਾਂ ਅਕਤੂਬਰ ਵਰਿਆਮ ਭਾਵੇਂ ਕੁਝ ਲੇਟ ਪੁੱਜਿਆ ਪਰ ਮੇਰੇ ਪਾਸ ਵਿਹਲ ਦੀ ਹੋਂਦ ਨੇ ਝਟ ਪਟ ਇਸਨੂੰ ਆਪਣੀ ਪਕੜ ਵਿਚ ਲੈਂ ਆਂਦਾ ਤੇ ਮੈਂ ਅੱਖਰ ਅੱਖਰ ਬੜੀ ਸਾਵਧਾਨਤਾ ਨਾਲ ਪੜ੍ਹਿਆ।

ਤੁਹਾਡਾ ਇਸ ਵੇਰ ਦਾ ਸੰਪਾਦਕੀ ਲੇਖ ਸਮੂਹ ਮਾਨਵ ਕਲਿਆਣ ਦਾ ਸੱਚਾ ਹਥਿਆਰ ਸਿੱਧ ਹੁੰਦਾ ਦਿਸ ਰਿਹਾ ਹੈ। ਖਾਸ ਕਰ ਸਾਡੇ ਵਰਗੇ ਅਸਟ੍ਰੇਲੀਆ ਮੁਲਕ ਵਿੱਚ ਜਿੱਥੇ ਹਰ ਨੈਸ਼ਨੈਲਿਟੀ ਦੀ ਮਹਿਫੂਜ਼ਤਾ ਤੇ ਜੋਰ ਪਾ ਰਹੀ ਹੈ ਸਰਕਾਰ। ਸਰਲ ਇੰਟਰਫੇਥ ਦੀ ਲੋੜੀਂਦੜੀ ਮਿਸਾਲ ਕਿਧਰੇ ਹੋਰ ਨਹੀਂ ਮਿਲਦੀ।

ਸੱਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਉਹੀ ਹਨ ਪਰ ਹਰ ਕਲਮ ਉਨ੍ਹਾਂ ਦੀ ਤਸਵੀਰ ਆਪਣੀ ਚਿਤਵਨਾ ਮੁਤਾਬਕ ਬਣਾਉਂਦੀ ਹੈ। ਜੱਗੀ ਜੀ ਸ੍ਰੀ ਜੀਆਂ ਨੂੰ ਵਿਸ਼ਵ ਕਲਿਆਣਕਾਰੀ ਸਾਬਤ ਕਰਨ ਵਿੱਚ ਪੂਰਨ ਸਫਲ ਹੋਏ ਲਗਦੇ ਹਨ।

ਵਹਿਮੀ ਜੀਆਂ ਨੂੰ ਮੈਂ ਛੋਟੀ ਉਮਰ ਤੋਂ ਪੜ੍ਹਦਾ ਆ ਰਿਹਾਂ ਸਤਿਜੁਗ ਵਿੱਚ ਨਵੀਨ ਲੇਖਕਾਂ ਦੀ ਸ਼ੈਲੀ ਤੋਂ ਢੇਰ ਪਰੇ, ਸਪਸ਼ਟਤਾ, ਸਾਦਗੀ ਉਹਨਾਂ ਦੀ ਸਰਲ ਬੋਲੀ ਪੜ੍ਹਦਿਆਂ ਪਾਠਕ ਨੂੰ ਸਚਾਈ ਦੇ ਬਿਲਕੁਲ ਸਾਹਮਣੇ ਲਿਆ ਖੜ੍ਹਾ ਕਰਦੀ। ਉਨ੍ਹਾਂ ਦੀ ਆਪਣੀ ਸ਼ੈਲੀ ਦਾ ਪਾਠਕ ਤੇ ਮਨ ਤੇ ਅਸਰ ਕਿਸੇ ਸ਼ੰਕਾ ਦੀ ਗੁੰਜਾਇਸ਼ ਨਹੀਂ ਸੀ ਛੱਡਦਾ। ਅੱਜ ਮੈਂ ਵਿਰਕ ਜੀਆਂ ਦੀ ਜੱਸ ਜੀਵਨ ਦੀ ਦੂਸਰੀ ਕਿਸ਼ਤ ਪੜ੍ਹ ਰਿਹਾ ਸਾਂ-ਬਿਲਗੇ ਵਾਲੇ ਭਾਈ ਜੰਗ ਸਿੰਘ ਦੀ ਉਸਤਤ ਉਹ ਭੀ ਵੱਡੇ ਸਤਿਗੁਰਾਂ ਦੀ ਰਸਨਾ ਤੋਂ ਕਿ ਵੱਡੇ ਹਵਨ ਯੱਗ ਵਿੱਚ ਭਾਈ ਜੀ ਘੰਟੇ ਵਿੱਚ ਚਾਲੀ ਪਾਠ 'ਚੰਡੀ ਦੀ ਵਾਰ' ਦੇ ਕੀਤਾ ਕਰਦੇ ਸਨ। ਡੇਢ ਮਿੰਟ ਵਿੱਚ ੪੪ ਪਉੜੀਆਂ ਦੋਹਰੇ, ਭਾਵੇਂ ਸਾਰੇ ਹੀ ਠੀਕ ਆਖੀ ਜਾਣ ਮੇਰੀ ਤੇ ਸੋਚ ਤੋਂ ਬਾਹਰ ਹੈ। ਵੱਡੇ ਸਤਿਗੁਰੂ ਜੀ ਬਚਨ ਕੀਤਾ ਕਰਦੇ ਹਨ "ਭਜਨ ਦੀ ਪੱਕੀ ਮਾਲਾ ਲਈ ਘੰਟੇ ਤੋਂ ਵਾਧੂ-ਸਵਾ ਡੇਢ ਘੰਟਾ ਲਗਦਾ ਹੈ, ਖਿੱਚ ਕੇ ਭਾਵੇਂ ਘੰਟੇ ਵਿੱਚ ਦਸ ਕਰ ਲਓ" ਉਸ ਹਲਚਲ ਦੀ ਕੀ ਉਪਮਾ ਜੋ ਅਜਿਹੀ ਤਖੇਰੀ ਕੰਕਰ ਸਾਗਰ ਵਿੱਚ ਗਿਰ ਪੈਦਾ ਕਰ ਜਾਂਦੀ ਹੈ। ਸੁਰਜੀਤ ਸਿੰਘ ਜੀ ਜੀਤ ਆਪਣੇ ਖੋਜ ਭਰਪੂਰ ਲੇਖਾਂ ਤੇ ਪੋਤਰੇ ਦੀ ਬਖਸ਼ਿਸ਼ ਲਈ ਰਜਵੀਂ ਵਧਾਈ ਦੇ ਹੱਕਦਾਰ ਹਨ।

ਕਵਿਤਾ ਦੇ ਪੰਨੇ ਭੀ ਵੱਧਿ ਸਭ ਤੋਂ ਹੀ ਕੁਝ ਸਿੱਖਣ ਨੂੰ ਮਿਲਦਾ ਹੈ।

ਇੱਕ ਕਹਾਣੀ—ਸੱਤ ਦਿਨ ਲਈ ਪਰਸੰਸਕਾਂ ਦਾ ਧੰਨਵਾਦ। "ਖਾੜਕੂਵਾਦ ਸਮੇਂ ਦੀ ਯਾਦ" ਪੜ੍ਹਦਿਆਂ ਅੱਖ ਝਮਕਣ ਨੂੰ ਦਿਲ ਨਹੀਂ ਕਰਦਾ।

"ਭਾਰਤੀ ਸੰਗੀਤ ਨੂੰ ਪੰਜਾਬ ਦਾ ਯੋਗਦਾਨ" ਪੰਜਾਬ ਦੇ ਭਰਪੂਰ ਪੁਰਾਤਨ ਖਜ਼ਾਨੇ ਤੇ ਇੱਕ ਅਨਮੋਲ ਨਜ਼ਰ ਹੈ।

ਸ਼ੈਲੀ ਦੇ ਮਹਤਵ ਤੇ ਅਸਥਾਨ ਮੈਂ ਬੜੇ ਅਦਬ ਨਾਲ ਪੜ੍ਹਿਆ ਹੈ। ਰਾਜਬੀਰ ਸਿੰਘ ਸਪੋਰਟਸ ਸੀਨ ਤੇ ਚਮਕਣ ਵਾਲਾ ਸ਼ਾਨਦਾਰ ਸਤਾਰਾ ਹੈ। ਸਤਿਗੁਰ ਕਿਰਪਾ ਦ੍ਰਿਸ਼ਟੀ ਬਣਾਈ ਰੱਖਣ।

ਖਬਰਾਂ ਦਾ ਖ਼ਜਾਨਾ ਭੀ ਦੂਰ ਬੈਠਿਆਂ ਲਈ ਖਾਸਕਰ ਸਾਹਿਤਕਾਰਾਂ ਨਾਲ ਸੰਪਰਕ ਕਾਇਮ ਰੱਖਣ ਦਾ ਵਧੀਆ ਪੁਲ ਹੈ।

ਆਉਣ ਵਾਲੀਆਂ ਚਾਰ ਪੰਜ ਵੀਕ ਐਂਡ ਨਾਨਕ ਨੂਰ ਕੰਪੀਟੀਸ਼ਨ ਨੂੰ ਸਮਰਪਨ ਹੋਣਗੀਆਂ। ਇਸ ਵਿੱਚ ਗੁਰਮੁਖੀ ਤੇ ਜਪ ਜੀ ਸਾਹਿਬ ਕੰਪੀਟੀਸ਼ਨ ਭੀ ਹੁੰਦਾ ਹੈ।

*ਦਲਬੀਰ ਸਿੰਘ 'ਤਰਸ' (ਅਸਟ੍ਰੇਲੀਆ)*

# ਸਹਾਇਤਾ

❖ ਕੁਲਦੀਪ ਸਿੰਘ ਜੀ ਫਰੀਦਾਬਾਦ ਵਾਲਿਆਂ ਵਲੋਂ ਸੂਬਾ ਸਾਹਿਬ ਸਿੰਘ ਦੀ ਹਜ਼ਾਰੀ ਬਾਗ ਵਿਖੇ ਬਰਸੀ ਦੇ ਮੌਕੇ ਪਾਠ ਦੇ ਭੋਗ ਸਮੇਂ। ੧੦੦-੦੦

❖ ਸੇਠ ਰਘਬੀਰ ਸਿੰਘ ਦੀ ਯਾਦ ਵਿਚ ਰਾਹੀਂ ਸ. ਸਤਨਾਮ ਸਿੰਘ, ਨੰਬਰ ੩, ਕਿਸ਼ਨਗੜ੍ਹ, ਅੰਦਰੂਨੀ ਚਾਟੀਵਿੰਡ ਗੇਟ ਅੰਮ੍ਰਿਤਸਰ। ੫੦੦-੦੦

❖ ਲਛਮਣ ਦਾਸ ਨਾਮਧਾਰੀ ਪਿੰਡ ਭਵਾਨੀਪੁਰ (ਕਪੂਰਥਲਾ) ਵਲੋਂ ਆਪਣੇ ਨਾਮ ਨਾਲ 'ਨਾਮਧਾਰੀ' ਸ਼ਬਦ ਜੁੜਨ ਦੀ ਖੁਸ਼ੀ ਵਿਚ ੧੦੦-੦੦

❖ ਸੰਤ ਸਤਨਾਮ ਸਿੰਘ ਮਲਹੋਤਰਾ ਸਿਰਸੇ ਵਾਲਿਆਂ ਵਲੋਂ ਆਪਣੇ ਨਵੇਂ ਫਰਨੀਚਰ ਹਾਊਸ ਦੇ ਉਦਘਾਟਨ ਸਮੇਂ ਹਵਨ ਤੇ ਵਰਨੀ ਕਰਵਾਉਣ ਵੇਲੇ ੧੦੦-੦੦

❖ ਸ. ਗੁਰਨਾਮ ਸਿੰਘ, ਪਿੰਡ ਤਾਨਸਾ, ਵਾਇਆ ਕਲਿਆਣ, ਜ਼ਿਲ੍ਹਾ ਥਾਨੇ (ਮਹਾਰਾਸ਼ਟਰ) ਵਲੋਂ ੧੦੦-੦੦

❖ ਡਾ. ਤਰੁਨ ਸਿੰਘ ਜੰਮੂ ਵਲੋਂ ਆਪਣੇ ਪਿਤਾ ਸਵ. ਸੰਤ ਤਾਰਾ ਸਿੰਘ ਜੀ ਦੇ ਵਰ੍ਹੀਣੇ ਦੇ ਭੋਗ (ਜੋ ਸ੍ਰੀ ਭੈਣੀ ਸਾਹਿਬ ਵਿਖੇ ਪਾਇਆ ਗਿਆ) ਸਮੇਂ ੧੫੧-੦੦

❖ ਪ੍ਰਧਾਨ ਸੰਤ ਸਾਧਾ ਸਿੰਘ ਜੀ ਦਿੱਲੀ ਵਲੋਂ ਆਪਣੇ ਪੋਤਰਿਆਂ ਜਤਿੰਦਰਪਾਲ ਸਿੰਘ ਖੁਸ਼ਵੰਤ ਸਿੰਘ ਦੇ ਅਨੰਦ-ਕਾਰਜਾਂ ਦੀ ਖੁਸ਼ੀ ਵਿਚ ੫੦੦-੦੦

❖ ਪਿਛਲੇ ਦਿਨੀਂ ਸੰਤ ਗੁਰਦੀਪ ਸਿੰਘ ਢੋਡੇਵਾਲਾ ਗੁਰਪੁਰੀ ਸਿਧਾਰ ਗਏ। ਉਨ੍ਹਾਂ ਦੇ ਪਰਿਵਾਰ ਨੇ ਨਾਮਧਾਰੀ ਧਰਮਸਾਲਾ, ਰਮੇਸ਼ ਨਗਰ ਦਿੱਲੀ-ਵਿਖੇ ਪਾਠ ਦੇ ਭੋਗ ਸਮੇਂ ਵਰਿਆਮ ਨੂੰ ਸਹਾਇਤਾ ਭੇਜੀ। ੧੦੦-੦੦

❖ ਸੰਤ ਜੋਗਿੰਦਰ ਸਿੰਘ ਸੱਗੂ (ਢੋਡੇ ਵਾਲਾ) ਅਫਰੀਕਾ ਵਲੋਂ ਨਾਮਧਾਰੀ ਧਰਮਸਾਲਾ, ਰਮੇਸ਼ ਨਗਰ ਦਿੱਲੀ ਵਿਖੇ ਪਿਤਾ ਸੰਤ ਨਰੈਣ ਸਿੰਘ ਢੋਡੇਵਾਲਾ ਦੇ ਪਾਠ ਦੇ ਭੋਗ ਸਮੇਂ ੨੦੦-੦੦

❖ ਸੰਤ ਗੁਰਬਚਨ ਸਿੰਘ ਠੇਕੇਦਾਰ ਭੰਗੀਵਾਲੇ ਦੇ ਪਰਿਵਾਰ ਵਲੋਂ ਰਜੋਰੀ ਗਾਰਡਨ ਦਿੱਲੀ ਵਿਖੇ ਮੇਲਾ ਕਰਵਾਇਆ ਅਤੇ ਪੰਜ ਪਾਠਾਂ—ਇਕ ਪਾਠ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ 'ਚ, ਇਕ ਪਾਠ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ 'ਚ, ਇਕ ਪਾਠ ਘਰ ਦੀ ਸੁਖ ਸ਼ਾਂਤੀ ਵਾਸਤੇ, ਇਕ-ਇਕ ਪਾਠ ਮਾਤਾ ਪਿਤਾ ਦੀ ਯਾਦ ਵਿੱਚ ਭੋਗ ਪੁਆਏ ਗਏ। ੫੦੦-੦੦

❖ ਠੇਕੇਦਾਰ ਸੁਲੱਖਣ ਸਿੰਘ ਜਨਤਾ ਕਲੋਨੀ, ਦਿੱਲੀ-੨੭ ਨੇ ਅੰਮ੍ਰਿਤਸਰ ਦੇ ਸ਼ਹੀਦਾਂ ਦੀ ਯਾਦ ਵਿਚ ਅਤੇ ਮਾਤਾ ਪਿਤਾ ਦੀ ਯਾਦ ਵਿੱਚ ਮੇਲਾ ਕਰਵਾਇਆ ਅਤੇ ਪੰਜ ਪਾਠਾ, ਇਕ ਪਾਠ ਅੰਮ੍ਰਿਤਸਰ ਦੇ ਸ਼ਹੀਦਾਂ ਨਮਿਤ, ਇਕ ਪਾਠ ਪਿਤਾ ਸ. ਮਾਨ ਸਿੰਘ ਜੀ ਦੀ ਯਾਦ ਵਿਚ, ਇਕ ਪਾਠ ਮਾਤਾ ਧੰਨ ਕੌਰ ਜੀ ਦੇ ਵਰ੍ਹੀਣੇ ਨਮਿਤ ਅਤੇ ਇਕ ਪਾਠ ਪਤਨੀ ਬੀਬੀ ਦਲਜੀਤ ਕੌਰ ਦੇ ਵਰ੍ਹੀਣੇ ਨਮਿਤ ਭੋਗ ਸਮੇਂ ੨੫੦-੦੦

❖ ਸੰਤ ਹਰਭਜਨ ਸਿੰਘ ਮਹਿੰਦਰ ਸਿੰਘ ਬਿਰਦੀ ਨੇ ਵਿਸ਼ਨੂੰ ਗਾਰਡਨ, ਨਵੀਂ ਦਿੱਲੀ-੧੮ ਵਿਖੇ ਮਾਤਾ ਗੁਰਚਰਨ ਕੌਰ ਨਮਿਤ ਪਾਠਾ ਦੇ ਭੋਗ ਸਮੇਂ ੨੦੦-੦੦

❖ ਨਰਿੰਦਰ ਸਿੰਘ ਮੰਡੀ (ਸੰਪਾਦਕ ਯੁਗ ਮਰਯਾਦਾ) ਵਲੋਂ ਵਰਿਆਮ ਦੀ ਚੜ੍ਹਦੀ ਕਲਾ ਵਾਸਤੇ ੧੫੦-੦੦

❖ ਸ. ਮੋਹਣ ਸਿੰਘ, ਉਸਾਹਨ ਆਟੋ ਵਰਕਸ ੧੮੯-ਮੋਡਲ ਰੋਡ ਜਲੰਧਰ ਵਲੋਂ ੨੬ ਅਕਤੂਬਰ ਨੂੰ ਘਰ ਵਿੱਚ ਆਸਾ ਦੀ ਵਾਰ ਦਾ ਕੀਰਤਨ ਕਰਵਾਇਆ, ਪਾਠ ਦਾ ਭੋਗ ਪੁਆਇਆ ਸਾਧ ਸੰਗਤ ਦੀ ਲੰਗਰ-ਪਾਣੀ ਨਾਲ ਸੇਵਾ ਕੀਤੀ ਗਈ। ੧੦੧-੦੦

❖ ਮਾਸਟਰ ਅਜੀਤ ਸਿੰਘ ਚੀਮਾ (ਪ੍ਰਿੰਸੀਪਲ) ਜੀ ਵਲੋਂ ਆਪਣੇ ਵੀਰ ਸ. ਗੁਰਮੇਲ ਸਿੰਘ ਜੀ ਦੇ ਨਮਿਤ ਪਿੰਡ ਬੂਸੋਵਾਲ (ਸੁਲਤਾਨਪੁਰ ਲੋਧੀ) ਵਿਖੇ ਸਮਾਗਮ ਸਮੇਂ ੨੦੦-੦੦

❖ ਜਥੇਦਾਰ ਸੇਵਾ ਸਿੰਘ ਜੀ (ਦਿੱਲੀ) ਦੇ , ਜੀਵਨ ਸਾਥਣ ਬੀਬੀ ਪ੍ਰੀਤਮ ਕੌਰ ਨਮਿਤ ਪਾਠ ਦੇ ਭੋਗ ਅਤੇ ਮੇਲੇ (੨੨ ਅਕਤੂਬਰ ੨੦੦੩) ਸਮੇਂ ਵਰਿਆਮ ਨੂੰ ਸਹਿਯੋਗ ੧੧੦੦-੦੦

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
ਸਿਤਾਰ ਅਤੇ ਤਾਨਪੁਰਾ ਦੇ ਮਾਹਰ



## ਗੁਰਦਿਆਲ ਸਿੰਘ ਐਂਡ ਸਨਜ਼

ਫਗਵਾੜਾ ਗੇਟ, ਜਲੰਧਰ ਫੋਨ : ੪੫੯੮੬੯

---

ਹਰ ਪ੍ਰਕਾਰ ਦੀਆਂ ਚੁਗਾਠਾਂ ਜੋੜੀ ਪੱਲੇ ਅਤੇ ਹੋਰ
ਲੱਕੜੀ ਦੇ ਤਸੱਲੀਬਖਸ਼ ਕੰਮ ਵਾਸਤੇ
ਦਰਸ਼ਨ ਦਿਓ

## ਬਚਨ ਸਿੰਘ ਐਂਡ ਸਨਜ਼

ਨਿਊ ਟਿੰਬਰ ਮਾਰਕੀਟ
ਇਕਹਿਰੀ ਪੁਲੀ, ਜਲੰਧਰ ਸ਼ਹਿਰ
ਫੋਨ ਨੰ. ੨੩੨੯੯੦

---

ਵਰਿਆਮ ਲਈ ਸ਼ੁਭ ਇਛਾਵਾਂ :
ਸ. ਅਜੀਤ ਸਿੰਘ ਨਾਮਧਾਰੀ

## ਨਾਮਧਾਰੀ ਬ੍ਰਦਰਜ਼

ਡਾਲਟਨਗੰਜ (ਬਿਹਾਰ)

## Namdhari Brothers

**Dalton Ganj (Bihar)**
**Prof. S. Ajit Singh Namdhari**

---

## JANTA

## HYDRAULIC PRESSES

JANTA ENGG. WORKS.
P.O. MOHAN NAGAR
RAJENDRA NAGAR
INDUSTRIAL AREA,
GHAZIABAD-[illegible] (U.P.)

MFRS. OF:
HYDRAULIC PRESSES FOR THE USE OF
• RUBBER MOULDING
• CONVEYOR & TRANSMISSION BELTING
• PLYWOOD HOT PRESSES ;
• DEEP DRAWING
• CLUTCH FACING & BRAKE LINING

---

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ
ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰੱਖੋ ਦਰਵਾਜ਼ੇ,
ਖਿੜਕੀਆਂ, ਰੋਸ਼ਨਦਾਨ ਅਤੇ ਲੱਕੜੀ ਦਾ ਵਧੀਆ
ਇਮਾਰਤੀ ਸਮਾਨ ਤਿਆਰ ਕਰਨ ਵਾਲੇ

## ਹਰਭਜਨ ਵੁੱਡ ਵਰਕਸ

ਇਕਹਿਰੀ ਪੁਲੀ ਜਲੰਧਰ - ੧੪੪੦੦੪
ਫੋਨ : ੨੩੮੭੮੪

---

੧ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

## SAGGU
## IRON INDUSTRIES
## ਸੱਗੂ ਆਇਰਨ ਇੰਡਸਟਰੀਜ਼

SugarMill Spares, Paper & Boards Mill Spares, Textile Mill Spares, Distillery Spares & Solvent Plant Spares All Type of Gear & Chain Sprockets & Industrial Chain

**Partner : S. Puran Singh Saggu**
**S. Narinder Singh Saggu**

Old Railway Road, Jalandhar. Ph. : 458795, 459056

ਸਤਿਗੁਰੂ ਜਗਜੀਤ ਸਿੰਘ ਜੀ

ਨਾਲ ਬੈਠੇ ਹਨ ਮੇਲੇ ਦੀ ਮਾਇਕ ਸੇਵਾ ਕਰਨ ਵਾਲੇ ਸਿੱਖ ਸੇਠ ਤਰਸੇਮ ਚੰਦ ਜੀ ਅਗਰਵਾਲ, ਆਰੂਸ਼ਾ ਤਨਜ਼ਾਨੀਆ ਅਤੇ ਉਹਨਾ ਦੇ ਸਪੁੱਤਰ ਅਤੁਲ ਮਿੱਤਲ (ਨਾਮਧਾਰੀ ਦਸਤਾਰ ਵਾਲੇ)





ਕੀਰਤਨ ਆਸਾ ਦੀ ਵਾਰ ਦਾ ਦ੍ਰਿਸ਼



ਪ੍ਰਸਿਧ ਕੀਰਤਨੀਏ ਭਾਈ ਬਲਬੀਰ ਸਿੰਘ ਜੀ ਦਾ ਜਥਾ ਕੀਰਤਨ ਕਰਦਾ ਹੋਇਆ



ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ ਦੇ ਬੱਚੇ ਪਾਠਾ ਦੇ ਭੋਗ ਦੇ ਸਲੋਕ ਪੜ੍ਹਦੇ ਹੋਏ



ਸੰਤ ਬਲਜੀਤ ਸਿੰਘ ਗੁਰਮੀਤ ਸਿੰਘ ਦਾ ਜੱਥਾ ਕੀਰਤਨ ਕਰਦਾ ਹੋਇਆ। ਤਬਲੇ ਤੇ ਸੰਸਾਰ ਪ੍ਰਸਿੱਧਿਲਾਕਾਰ ਸੁਖਵਿੰਦਰ ਸਿੰਘ ਪਿੰਕੀ

Registered No. PB (0016) 2003 MONTHLY WARIAM Ladowali Road, Jalandhar-144 001
Regd. RNI No. 26453/75
November -2003








ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ, ਕੀਤਾ
ਫੋਨ : 2222543, ਨਿਵਾਸ : 2456289